ੴ

॥ ੴ ਸ੍ਰੀਵਾਹਿਗੁਰੂਜੀਕੀਫਤੇ॥ ॥

॥ਅਥਚੰਡੀਚਰਿਤ੍ਰਉਕਤਿਬਿਲਾਸਲਿਖ੍ਯਤੇ॥ ॥

ਸਵੈਯਾ॥ ॥ਆਦਿਅਪਾਰਅਲੇਖਅਨੰਤਅਕਾਲਅ
ਭੇਖਅਲੱਖਅਨਾਸਾ॥ਕੈਸਿਵਸਕਤਿਦਏਸ੍ਰੁਤਿਚਾਰਿਰਜੋਤਮਸਤਿਤਿਹੂੰਪੁਰਬਾ
ਸਾ॥ਦਿਉਸਨਿਸਾਸਸਿਸੂਰਕੇਦੀਪਸੁਸ੍ਰਿਸਟਿਰਚੀਪੰਚਤੱਤਪ੍ਰਕਾਸਾ॥ਬੈਰ
ਬਢਾਇਲਰਾਇਸੁਰਾਸੁਰਆਪਹਿਦੇਖਤਬੈਠਤਮਾਸਾ॥੧॥ ਦੋਹਰਾ॥
ਕ੍ਰਿਪਾਸਿੰਧਤੁਮਰੀਕ੍ਰਿਪਾਜੋਕਿਛੁਮੋਪਰਹੋਇ॥ਰਚੋਚੰਡਕਾਕੀਕਥਾਬਾਣੀਸੁਭਸ
ਭਹੋਇ॥੨॥ਜੋਤਜਗਮਗੈਜਗਤਮੈਚੰਡਚਮੁੰਡਪ੍ਰਚੰਡ॥ਭੁਜਦੰਡਨਦੰਡਨਅਸੁਰਮੰਡਨ
ਭੁਅਨਵਖੰਡ॥੩॥ ਸ੍ਵੈਯਾ॥ ॥ਤਾਰਨਲੋਕਉਧਾਰਨਭੂਮਹਿਦੈਤਸੰਘਾਰਨਚੰਡਤੁਹੀਹੈ॥ਕਾਰ
ਣੀਸਕਲਾਕਮਲਾਹਰਿਅਦ੍ਰਸੁਤਾਜਹਿਦੇਖੌਉਹੀਹੈ॥ਤਾਮਸਤਾਮਮਤਾਨਮਤਾਕਵਿਤਾਕਵਿ
ਕੇਮਨਮੱਧਗੁਹੀਹੈ॥ਕੀਨੋਹੈਕੰਚਨਲੋਹਜਗਤ੍ਰਮੈਪਾਰਸਮੂਰਤਿਜਾਇਛੁਹੀਹੈ॥੪॥
ਹਾ॥ ॥ਪ੍ਰਮੁਦਕਰਨਸਭਭੈਹਰਨਨਾਮਚੰਡਕਾਜਾਸੁ॥ਰਚੋਚਰਿਤ੍ਰਬਚਿਤ੍ਰਤੁਮਕਰ[illegible]ਬੁਧ
ਪ੍ਰਕਾਸ॥੫॥ ਪੁਨਹ ॥ਆਇਸਅਬਜੋਹੋਇਗ੍ਰੰਥਤਉਮੈਰਚੋ॥ਰਤਨਪ੍ਰਮੁਦਕਰਬਚਨਚੀ
ਨਤਾਮੈਗਚੋ॥ਭਾਖਾਸੁਭਸਭਕਰਿਹੌਧਰਿਹੌਕ੍ਰਿਤਮੈ॥ਅਦਭੁਤਕਥਾਅਪਾਰਸਮਝਕਰਚਿ
ਤਮੈ॥੬॥ ਸ੍ਵੈਯਾ॥ ॥ਤ੍ਰਾਸਕੁਵੇਰਕੇਹੋਇਕੈਉਦਾਸਅਦਾਸਕੇਤਿਆਗਬਸਿਓਬਨ



ਰਾਈ॥ਨਾਮਸੁਰਥਮੁਨੀਸਰਬੇਖ੍ਯਸਮੇਤਸਮਾਧਸਮਾਦਲਗਾਈ॥ਚੌਤ੍ਰਅਖੰਡਖੰਡੇਕਰਕੈਪ੍ਰਭਈਸੁਰਰੱਛ
ਨਕੋਸਮੁਹਾਈ॥ਭੂਜਹੁਜਾਇਬਿਨੈਭ੍ਰਮਸਾਧਅਰਾਧਕਥਾਕਿਹਕ੍ਰਾਂਤਿਸੁਨਾਈ॥੭॥ ਤੋਟਕਛੰਦ॥ ਮੁ
ਨੀਸੋਰਵਾਚ॥ ॥ਹਰਿਸੋਇਰਹੈਸਜਸੈਨਤਹਾ॥ਜਿਲਜਾਲਕਰਾਲਬਿਸਾਲਜਹਾਂ॥ਭਯੋਨਾਭਸਰੋਜਤੇਬਿਸ
ਕਰਤਾ॥ਸੁਤਮੈਲਤੇਦੈਤਰਚੇਜੁਗਤਾ॥੮॥ਮਧੁਕੈਟਕੁਨਾਮਧਰੇਤਿਨਕੋ॥ਅਤਿਦੀਰਘਦੇਹਭਏਜਿਨਕੇ
॥ਤਿਨਦੇਖਲੁਕੇਸਡਰਿਓਹੀਅਮੈ॥ਜਗਮਾਤਕੋਧਿਆਨਧਰਿਓਜੀਅਮੈ॥੯॥ ॥ਦੋਹਰਾ॥ ॥
ਛੁਟੀਚੰਡਜਾਗੇਬ੍ਰਹਮਕਰਿਓਜੁਧਕੋਸਾਜ॥ਦੈਤਸਭੈਘਟਜਾਹਿਜਿਉਬਢੇਦੇਵਤਨਰਾਜ॥੧੦॥ ॥
ਸਵੈਯਾ॥ ॥ਜੁਧਕਰਿਓਤਿਨਸੋਂਭਗਵੰਤਨਮਾਰਸਕੇਅਤਦੈਤਬਲੀਹੈ॥ਸਾਲਭਏਤਿਨਪੰਚਹਜਾਰਦੁ
ਹੂੰਲਰਤੇਨਹਬਾਹਟਲੀਹੈ॥ਦੈਤਨਰੀਝਕਹਿਓਬਰਮਾਂਗਕਹਿਓਹਰਿਸੀਸਨਦੇਹਬੁਲੀਹੈ॥ਧਾਰਿਉਰੂਮ
ਰਚੱਕ੍ਰਸੋਕਾਟਕੈਜੋਤਿਲੈਆਪਨੇਅੰਗਮਲੀਹੈ॥੧੧॥ ॥ਸੋਰਠਾ॥ ॥ਦੇਵਨਬਾਧਿਓਰਾਜਮਧਿਕੈਟਭ
ਕੋਮਾਤਕੈ॥ਦੀਨੋਸਕਲਸਮਾਜਬੈਕੁੰਠਗਾਮੀਹਰਿਭਏ॥੧੨॥ ਇਤਿਸ੍ਰੀਮਾਰਕੰਡੇਪ
ਰਾਣੇਸ੍ਰੀਚੰਡੀਚਰਿਤ੍ਰੇਉਕਤਬਿਲਾਸਮਧੁਕੈਟਭਬਧਹਿਪ੍ਰਥਮਧਿਆਇ॥੧॥ ਪੁਨਹ॥ ॥
ਬਹੁਰਜੁਧੋਮਹਿਖਾਸੁਰਤਿਨਤੇਕਿਆਕੀਆ॥ਭੁਜਾਜੋਰਕਰਜੁਧਜੀਤਸਭਜਗਲੀਆ॥ਸੁਰਸਮੂਹਸੰਘਾਰੇ
ਰਣਪਛਾਰਕੈ॥ਟੂਕਟੂਕਕਰਡਾਰੇਆਯੁਧਧਾਰਕੈ॥੧੩॥ ਸਵੈਯਾ॥ ॥ਜੁਧਕਰਿਓਮਹਿਖਾਸੁਰਦਾਨਵਮਾਰਸਭੈਸੁ
ਰਸੈਨਗਿਰਾਇਓ॥ਕੈਕੈਟੂਟੂਕਦਏਅਰਖੇਤਮਹਾਬਰਬੀਰਮਹਾਰਣਪਾਇਓ॥ਸ੍ਰੋਣਤਰੰਗਸਨਿਓਨਿਸਰਿਓਜ
ਸੁਇਆਛਬਿਕੋਮਨਮੈਇਹਆਇਓ॥ਮਾਰਕਛੱਤ੍ਰਨਿਛੂਤ੍ਰਕੈਛਤ੍ਰਮੈਮਾਨਹੁਪੈਠਕੈਰਾਮਨ੍ਹਾਇਓ॥੧੪॥ ਸਵੈ
ਯਾ॥ ॥ਲੈਮਹਿਖਾਸੁਰਅਸਤ੍ਰਔਸਸਤ੍ਰਸਭੈਕਲਵਕ੍ਰਜਿਉਚੀਰਦੈਡਾਰੇ॥ਲੁਥਪੈਲੁਥਰਹੀਗੁਥਜੁਥਗਿਰੇਗਿਰ
ਸੋਰਥਸਿੰਧਵਭਾਗੇ॥ਭੂਦਸਨੈਸਿਤਲੋਹੂਮੈਲਾਲਕਰਾਲਪਰੇਗਨਮੈਗਜਕਾਰੇ॥ਜਿਉਦਰਜੀਜਮਮੀਤਕੈਸੀਤ
ਮੈਬਾਰੇਅਨੇਕਕਤਾਕਰਡਾਰੇ॥੧੫॥ ਸਵੈਯਾ॥ ॥ਲੈਸਰਸੰਗਸਭੈਸੁਰਪਾਲਸੁਕੋਪਕੈਸਤ੍ਰਕੀਸੈਨਪੈਧਾਏ॥
ਦੈਮੁਖਢਾਰਲੀਏਕਰਵਾਰਹਕਾਰਪਚਾਰਪ੍ਰਹਾਰਲਗਾਏ॥ਸਉਨਮੈਦੈਤਸੁਰੰਗਭਏਕਬਿਨੈਮਨਭਾਉਇਹੈਛ
ਬਿਪਾਏ॥ਰਾਮਮਨੋਰਣਜੀਤਕੈਬਾਲਕਦੈਸਿਰਪਾਉਸਭੈਪਹਰਾਏ॥ ੧੬॥ ਸਵੈਯਾ॥ ॥ਮਧ
ਇਲਪੂਮਤਹੈਰਣਮੈਇਕਲੋਟਤਹੈਧਰਨੀਬਿਲਲਾਤੋ॥ਦਉਰਤਬੀਚਕਬੰਧਫਿਰੈਜਿਹ

ਦੇਖਤਕਾਇਰਹੈਂਡਰਪਾਤੇ॥ਐਸੇਮਾਹਿਖਾਸੁਰਜੁਧਕੀਓਤਬਜੰਬੁਕਗਿਰਝਭਏਰੰਗਰਾਤੇ॥ਸ੍ਰੌਨਪ੍ਰਵਾਹਮੈਪਾਇਪ
ਸਾਰਕੈਸੋਏਹੈਂਸੂਰਮਨੋਮਦਮਾਤੇ॥੫॥ ਸ੍ਵੈਯਾ॥ ॥ਜੁੱਧਕੀਓਮਹਖਾਸੁਰਦਾਨਵਦੇਖਤਭਾਨੁਚਲੈਨਹੀ
ਪੰਥਾ॥ਸ੍ਰੌਨਸਮੂਹਚਲਿਓਲਖਕੈਚਤੁਰਾਨਨਭੂਲਗਏਸਭਗ੍ਰੰਥਾ॥ਮਾਸਨਿਹਾਰਕੈਗੀਧ੍ਰੜੈਚਟਸਾਰਪੜ੍ਹੈਜਿਮ
ਬਾਰਕਮੰਥਾ॥ਸਾਰੁਸਤੀਤਟਲੈਭੁਟਲੋਥਸ੍ਰਿਗਾਲਕਿਮਿਸਿੱਧਬਨਾਵਤਕੰਥਾ॥੬॥ ਦੋਹਰਾ॥ ॥ਅਗਨਤਮ
ਰੇਗਨੈਕੋਭਜੇਜੁਸੁਰਕਰਤ੍ਰਾਸ॥ਧਰਧਯਾਨਮਨਸਿਵਾਕੋਤਕੀਪੁਰੀਕੈਲਾਸ॥੭॥ ਸੋਰਠਾ॥ ॥ਦੇਵਨਕੋ
ਧਨਧਾਮਸਭਦੈਤਨਲੀਓਛਿਨਾਇਕੈ॥ਦਏਕਾਢਸੁਰਧਾਮਤੇਬਸੇਸਿਵਪੁਰੀਜਾਇ॥੮॥ ਦੋਹਰਾ॥ ॥ਕਿਤ
ਕਾਦਿਵਸਬੀਤੇਤਹਾਂਨਾਵਨਨਿਕਸੀਦੇਵ॥ਬਿਥਾਪੂਰਬਸਭਦੇਵਤਨਕਹੀਦੇਵਕੀਸੇਵ॥੯॥ ਰੇਖਤਾ॥ ॥
ਕਰੀਹੈਂਹਕੀਕਤਮਾਲੂਮਖੁਦਦੇਵੀਸੇਤੀਲੀਆਮਹਖਾਸੁਰਹਮਾਰਾਛੀਨਧਾਮਹੈ॥ਕੀਜੈਸੋਈਬਾਤਮਾਤਤੁਮਕੋਸੁ
ਹਾਤਸਭਸੇਵਕਕਦੀਮਤਕਆਏਤੇਰੀਸਾਮਹੈ॥ਦੀਜੈਬਾਜਦੇਸਹਮੈਮੇਟੀਐਕਲੇਸਲੇਸਕੀਜੀਏਅਭੇਸਉਨੇਦ
ਡੇਯਹਕਾਮਹੈ॥ਕੂਕਰਕੋਮਾਰਤਨਕੋਊਨਾਮਲੈਕੈਤਾਹਿਮਾਰਤਹੈਤਾਕੇਲੈਕੈਖਾਵੰਦਕੋਨਾਮਹੈ॥੧੦॥ ਦੋਹਰਾ॥
॥ਸੁਨਤਬਚਨਏਚੰਡਕਾਮਨਮੈਉਠੀਰਿਸਾਇ॥ਸਭਦੈਤਨਕੋਛੈਕਰੋਂਬਸਉਦੇਵਪੁਰੀਜਾਇ॥੧੧॥ਦੈਤਨਕੋ
ਬਧਕੋਜਬੈਚੰਡੀਕੀਓਪ੍ਰਕਾਸ॥ਸਿੰਘਸੰਖਐਅਸਤ੍ਰਸਭਸਸਤ੍ਰਆਇਗੇਪਾਸ॥੧੨॥ਦੈਤਸੰਘਾਰਨਕੇਨਮਿੱਤ
ਕਾਲਜਨਮਾਇਹਲੀਨ॥ਸਿੰਘਚੰਡਿਵਾਹਨਭਯੋਸੱਤ੍ਰਨਕੋਦੁਖਦੀਨ॥੧੩॥ ਸ੍ਵੈਯਾ॥ ॥ਦਾਰੁਨਦੀਰਘ
ਦਿੱਗਜਸੇਬਲਸਿੰਘਹਿਕੇਬਲਸਿੰਘਧਰੇਹੈਂ॥ਰੋਮਮਨੋਸਰਕਾਲਹਿਕੇਜਨਪਾਹਨਪੀਤਪੇਬ੍ਰਿਛਹਰੇਹੈਂ॥ਮੇਰੁਕੇਮ
ਧਮਨੋਜਮਨਾਲਰਕੇਤਕੀਪੁੰਜਪੇਭ੍ਰਿੰਗਫਿਰੇਹੈਂ॥ਮਾਨੋਮਹਾਂਪ੍ਰਿਥਲੈਕੈਕਮਾਨਸੁਭੂਪਰਭੂਮਤੇਨਜਾਰੇਕਰੇਹੈਂ॥੧੪॥
ਦੋਹਰਾ॥ ॥ਘੰਟਾਗਦਾਤ੍ਰਿਸੂਲਅਸਸੰਖਸਰਾਸਨਬਾਨ॥ਚੱਕ੍ਰਬੱਕ੍ਰਕਰਮੈਲੀਏਜਨੁਗ੍ਰੀਖਮਰਿਤਭਾਨ॥
੧੫॥ਚੰਡਿਕੋਪਕਰਚੰਡਕਾਏਆਯੁਧਕਰਲੀਨ॥ਨਿਕਟਬਿਕਟਪੁਰਦੈਤਕੇਘੰਟਾਕੀਧੁਨਿਕੀਨ॥੧੬॥ਸੁਨਘੰਟ
ਕੇਹਰਿਸਬਦਅਸੁਰਨਅਸੁਰਨਲੀਨ॥ਚਹੇਕੋਪਕੈਜੂਥਏਜਤਨਜੁੱਧਕੋਕੀਨ॥੧੭॥ਪੈਤਾਲੀਸਪਦਮਅਸੁਰਸ
ਜੋਕਟਕਚਤੁਰੰਗ॥ਕਛੁਬਾਏਂਕਛੁਦਾਹਨੇਕਛੁਭਟਨ੍ਰਿਪਕੇਸੰਗ॥੧੮॥ਭਏਇਕੱਠੇਦਲਪਦਮਦਸਪਦ੍ਰਹਅਰ
ਬੀਸ॥ਪੰਦ੍ਰਹਕੀਨੇਦਾਹਨੇਦਸਬਾਏਂਸੰਗਬੀਸ॥੧੯॥ ਸ੍ਵੈਯਾ॥ ॥ਦਉਰਸਬੈਇਕਬਾਰਹੀਦੈਤਸੁਆ॥ਇ
ਹੈਚੰਡਿਕੇਸਾਮੁਹੇਕਾਢੇ॥ਲੈਕਰਬਾਨਕਮਾਨਨਤਾਨਘਨੇਅਰਕੋਪਸੋਸਿੰਘਪ੍ਰਹਾਰੇ॥ਚੰਡਿਸੰਭਾਰਤਬੈਕਰਵਾਰਹਕਾ



੬੨

ਕੈਸਣ ਸਮੂਹਨਿਵਰੇ॥ਖਾਂਡਵਜਾਰਨਕੋਅਗਨੀਤਿਹਪਾਰਥਨੇਜਨਮੋਧਾਬੇਡਾਰੋ॥੨੦॥ ਦੋਹਰਾ॥ ॥ਦੈ
ਤਕੋਪਾਇਕਸਾਅਹੋਗਯੋਤੁਰੰਗਅਰੁਰਾਸਨਮਖਦੇਵੀਕੇਭੁਯੋਸਲਭਦੀਪਅਨਹਾਰ॥੨੧॥ ਸੈਯਾ॥ ॥
ਬੀਰਬਲੀਸਿਰਦਾਰਦਈਤਸੁਕ੍ਰੋਧਕੈਸਿਜਾਨਤੇਖਗਨਿਕਾਰਨੋ॥ਏਕਦਯੋਤਨਚੰਡਪ੍ਰਚੰਡਕੈਤੂਸਰਕੇਹਰਕੋਸਿ
ਰਝਾਰਨੋ॥ਚੀਤੇਸੰਭਾਰਤਬੈਬਲਧਾਰਲਯੋਗਹਿਨਾਰਿਧਰਾਪਰਮਾਰਨੋ॥ਜਿਉਧ੍ਰਬੀਆਸਰਤਾਤਦਜਾਇਕੈਲੇ
ਪਟਕੋਪਟਸਾਥਪਛਾੜਨੋ॥੨੨॥ ਦੋਹਰਾ॥ ॥ਦੇਵੀਮਾਰਨੋਦੈਤਯੋਂਲਝਜੋਜੁਸਨਮੁਖਆਇ॥ਪੁਨਸੰਣਨਕੀ
ਸੈਨਮੈਧਸੀਸੁਸੰਖਬਜਾਇ॥੨੩॥ ਸੈਯਾ॥ ॥ਲੈਕਰਚੀਤ੍ਰਿਕੁਦੰਡਪ੍ਰਚੰਡਮਹਾਂਬਰਬੰਡਤਬੈਇਹਕੀਨੋ
॥ਏਕਹੀਬਾਰਨਿਹਾਰਹੰਕਾਰਸੁਧਾਰਬਿਦਾਰਸਬੈਦਲਦੀਨੋ॥ਦੈਤਘਨੇਰਨਮਾਹਿਹਨੇਲਖਸੈਨਸਨੇਕਾਦਿਇਉਮ
ਨਚੀਨੋ॥ਜਿਉਖਗਰਾਜਦਵੇਆਹਿਰਾਜਸਮਾਜਕੈਕਾਟਕਨਾਕਰਲੀਨੋ॥੨੪॥ਦੋਹਰਾ॥ ॥ਦੇਵੀਮਾਰੇਦੈਤਬਹੁ
ਪ੍ਰਬਲਨਿਬਲਸੇਕੀਨ॥ਸਸਤ੍ਰਧਾਰਕਰਕਰਨਕੈਚਮੂਚਾਲਕਰਦੀਨ॥੨੫॥ਭਜੀਚਮੂਮਹਖਾਸੁਰੀਤਕੀਸਰਨ
ਨਿਜਈਸ॥ਧਾਇਜਾਇਤਿਨਯੋਕਹਯੋਹਨੋਪਦਮਭੁਟਬੀਸ॥੨੬॥ਸੁਨਮਹਖਾਸੁਰਮੂੜਮਤਮਨਮੈਉਠਯੋਰਿ
ਸਾਇ॥ਆਯੋਆਦੀਨੀਸੈਨਕੋਘੇਰੇਦੇਵੀਜਾਇ॥੨੭॥ ਸੈਯਾ॥ ॥ਬਾਤਸੁਨੀਪ੍ਰਭੁਕੀਸਭਸੈਨਹਿਸੂਰਮਿ
ਲੋਇਕਮੰਤ੍ਰਕਯੋਜੋਹੈ॥ਜਾਇਪਰੈਂਚਹੂੰਓਰਤੇਧਾਇਕੈਨਾਦਾਇਹੈਮਨਸੰਧਧਰਯੋਜੋਹੈ॥ਮਾਰਹੀਮਾਰਪੁਕਾਰਮਰੇਅਸ
ਲੈਕਰਮੈਦਲਯੋਂਬਿਹਰਯੋਜੋਹੈ॥ਘੇਰਲਈਚਹੂੰਓਰਤੇਰੀਤ੍ਰਿਸੁਰਦਿਮਨੋਪਰਦੇਖਪਰਯੋਜੋਹੈ॥੨੮॥ ਸੈਯਾ॥ ॥
ਦੇਖਚਮੂਮਹਖਾਸੁਰਕੀਕਰਚੀਤ੍ਰਿਕੁਦੰਡਪ੍ਰਚੰਡਧਰਯੋਹੈ॥ਚੱਛਨਬਾਮਚਲਾਇਘਨੇਸਰਕੋਪਭਯਾਨਕਜੁੱਧਕਰ
ਯੋਹੈ॥ਭਜਨਭੇਅਰਕੇਤਨਤੇਛੁਟਸੈਨਸਮੂਹਧਰਾਨਪਰਯੋਹੈ॥ਆਨਦੋਸਿਧਪਰਾਯੋਹੁਤੇਮਨੋਬਾਰਨਮੋਬ੍ਰਿਧਨੇਉ
ਗਰਯੋਹੈ॥੨੯॥ ਦੋਹਰਾ॥ ॥ਕੋਪਭਈਅਤਿਦਲਾਬਿਖੇਚੰਡੀਚੰਡਸੰਭਾਰ॥ਏਕਮਾਰਕੈਦੂੰਕਰੇਦੈਤੇਕੀਨੋਚਰ
ਗ॥੩੦॥ ਸੈਯਾ॥ ॥ਇਹਭਾਂਤਕੋਜੁੱਧਕਰਯੋਸੁਨਕੈਕਦਲਾਜਸੈਂਧਜਾਨਛੁਟਿਓਹਰਿਕਾ॥ਪੁਨਚੀਤ੍ਰਿਸੰਭਾਰ
ਉਭਾਰਗਦਾਧੁਨਿਸੰਖਬਜਾਇਕ ਰੋਖਰਕਾ॥ਸਿਰਸੱਤ੍ਰਨਕੇਪਰਚੱਕ੍ਰਪਰਯੋਛੁਟਐਸੇਬਹਯੋਕਰਕੇਬਰਕਾ॥ਜਨਖੇ
ਲਨਕੋਸਰਤਾਤਣਜਾਇਚਲਾਵਤਹੈਛਿਟਲੀਲਰਕਾ॥੩੧॥ ਦੋਹਰਾ॥ ॥ਦੇਖਚਮੂਮਹਿਖਾਸੁਰੀਦੇਦੀਬ
ਲਹਿਸੰਭਾਰ ਕਛੁਸਿਧਹਿਕਛੁਚਕ੍ਰਸੋਂਡਾਰੇਸਭੈਸੰਘਾਰ॥੩੨॥ਇਕਭਾਜੇਨ੍ਰਿਪਪੈਗਏਕਹਯੋਹਨੀਸਭਸੈਨ॥ਯੋ
ਸੁਨਕੈਕੋਪਿਓਅਸੁਰਚੜ੍ਹਆਯੋਰਨਐਨ॥੩੩॥ ਸੈਯਾ॥ ॥ਸੂਰਪਰੀਸਭਸੈਨਲਖੀਜਬਰੋਮਹਖਾਰ

ਖਗਸੀਭਾਰਿਓ॥ਚੰਡਪ੍ਰਚੰਡਕੇਸਾਅਹਿਜਾਇਭਇਅ ਨੰਕ ਭਾਲਕਜਿਉਤਕੁਕਾਰਿਓ॥ਮੁਗਦਰਲੈਅਪਨੈਕਰਿਚੰਡਸੁਕੈ
ਬਰਤਾਤਨਊਪਰਡਾਰਿਓ॥ਜਿਉਹਨੂਮਾਨਉਖਾਰਪਹਾਰਕੋ ਰਾਵਨਕੇਉਰਛੀਤਰਿਮਾਰਿਓ॥ ੪੬ ॥ਫੇਰਸਰਾਸਨ
ਕੋਗਹਿਕੈਕਰਿਬੀਰਹਨੈਤਿਨਪਾਨਨਮੰਗੈ॥ਘਾਇਲਘੂਮਪਰੇਰਨਮਾਹਿਕਰਾਹਤਹੈਗਿਰਸੋਗਜੁਲੰਗੈ
॥ਸ੍ਰਉਨਕੇਤਨਕਉਚਨਸਾਬਪਰੇਧਰਭਾਉਉਠੇਤਹਿਚੰਗੈ॥ਜਾਨਵਵਾਬਨਮਾਝਲਗੇਤਹਿਕੀਟਨਭੰਛਕੇ
ਦਉਰਭੁਜੰਗੈ॥ ੪੭॥ ਸ੍ਵੈਯਾ॥ ॥ਕੋਪਭਰੀਰਨਚੰਡਪ੍ਰਚੰਡਸੁਪ੍ਰੇਰਕੋਸਿੰਘਧਸੀਰਨਮੈ॥ਕਰਵਾਰ
ਲੈਲਾਲਕੀਏਅਰਖੇਤਲਗੀਬ੍ਰਜਵਾਲਜਿਉਬਨਮੈ॥ਤਬਘੇਰਲਈਚਹੂੰਓਰਨਤੇਦੈਤਨਾਇਉਉਪਮਾਉਪਜੀਮਨਮੈ
॥ਮਨਤੇਤਨਤੇਜਚਲਿਓਜਗਮਾਤਕੇਦਾਮਨਜਾਨੁਚਲੈਘਨਮੈ॥੪੮॥ਫੂਟਗਈਧੁਜਨੀਸਗਰੀਅਸਿਚੰਡ
ਪ੍ਰਚੰਡਜਬੈਕਰਲੀਨੋ॥ਦੈਤਮਰੈਨਹਿਬੇਖਕਰੈਬਹੁਤਉਬਰਬੰਡਮਹਾਬਲਕੀਨੋ॥ਚਕ੍ਰਚਲਾਇਦਇਓਕ
ਰਿਤੇਸਿਰਸਤ੍ਰਕੋਮਾਰਸੁਦਾਕਰਿਦੀਨੋ॥ਸ੍ਰਉਨਤਧਾਰਚਲੀਨਭਕੋਜਨੁਸੂਰਕੋਰਾਮਜਲਾਜਲਦੀਨੋ॥੪੯॥
ਸ੍ਵੈਯਾ॥ ॥ਸਭਸੂਰਸੰਘਾਰਦਏਤਿਹਖੇਤਮਹਾਂਬਰਬੰਡਪਰਾਕ੍ਰਮਕੈ॥ਤਹਸ੍ਰਉਨਤਸਿੰਧਭਇਓਧਰ।ਪਰਪੁੰਜ
ਗਿਰੇਅਸਿਕੇਧਮਕੈ॥ਜਗਮਾਤਪ੍ਰਤਾਪਹਨੇਸੁਰਤਾਪਸੁਦਾਨਵਸੈਨਗਈਜਮਕੈ॥ਬਹੁਰੋਅਸਿਸ੍ਰਉਨਕੇ
ਦਲਪੈਠਕੈਦਾਮਨਾਜਿਉਦੁਰਗਾਦਮਕੈ॥੫੦॥ ॥ਦੋਹਰਾ॥ ॥ਜਬਮਹਿਖਾਸੁਰਮਾਰਿਓਸਭਦੈਤਨਕੋ
ਰਾਜਾ॥ਤਬਕਾਇਰਭਾਜੇਸਭੈਛਾਡਿਓਸਕਲਸਮਾਜਾ॥੫੧॥ ॥ਕਬਿਤ॥ ॥ਮਹਾਂਬੀਰਕਹਰੀਦੁਪਹਰੀ
ਕੋਭਾਨਮਾਨੋਦੇਵਨਕੇਕਾਜਦੇਵੀਡਾਰਿਓਦੈਤਮਾਰਿਕੈ॥ਅਉਰਦਲਭਾਜਿਓਜੈਸੇਪਉਨਹੂੰਤੈਭਾਜੇਮੇਘਇੰਦ੍ਰਦੀ
ਨੋਰਾਜਬਲਆਪਨੋਸੁਧਾਰਿਕੈ॥ਦੇਸਦੇਸਕੇਨਰੇਸਡਾਰੈਪੈਸੁਰੇਸਪਾਇਕੀਨੋਅਭਖੇਕਸੁਰਮੰਤ੍ਰਲਾਬਿਚਾ
ਰਿਕੈ॥ਈਹਾਂਭਈਗੁਪਤਪ੍ਰਗਟਜਾਇਤਹਾਂਭਈਜਹਾਂਬੈਠੇਹਰਿਹਰਿਅੰਬਰਕੋਡਾਰਿਕੈ॥੫੨॥

॥ਇਤਿਸ੍ਰੀਮਾਰਕੰਡੇਪੁਰਾਨੇਸ੍ਰੀਚੰਡੀਚਰਿਤ੍ਰਉਕਤਬਿਲਾਸਮਹਖਾਸੁਰਬਧਹਿਨਾਮਦੁਤੀਆਧਿਆ
ਇ॥੨

॥ਦੋਹਰਾ॥ ॥ਲੋਪਚੰਡਕਾਹੁਇਗਈਸੁਰਪਤਿਕੋਦੇਰਾਜਾ॥ਦਾਨਵਮਾਰਅਭੇਖਕਰਿ
ਕੀਨੇਸੰਤਨਕਾਜ॥ ॥ਸ੍ਵੈਯਾ॥ ॥ਯਾਤੇਪ੍ਰਸੰਨਭਏਹੈਮਹਾਮੁਨਿਦੇਵਨਕੇਤਪਮੈਸੁਖਪਾਵੈ॥ਜਗਿਅਕਰੈਇ
ਕਬੇਦਰਰੈਭਵਤਾਪਹਰੈਮਿਲਿਧਿਆਨਹਿਲਾਵੈ॥ਝਾਲਰਤਾਲਮ੍ਰਿਦੰਗਉਪੰਗਰਬਾਬਲੀਏਸੁਰਸਾਜ
ਮਿਲਾਵੈ॥ਕਿੰਨਰਗੰਧ੍ਰਬਗਾਨਕਰੈਗਨਜੱਛਅਪੱਛਰਨਿਰਤਦਿਖਾਵੈ॥੫੪॥ਸੰਖਨਕੀਧੁਨਘੰਟਨਿਕੀ



ਕਰਫੂਲਨਕੀਬਰਖਾਬਰਖਾਵੈ।ਆਰਤੀਕੋਟਕਰੈਸੁਰਸੁੰਦ੍ਰਪੇਖਿਪੁਰੰਦਰਕੇਬਲਿਜਾਵੈ।ਦਾਨਤਦੱਛਨਦੇਕੈਪ੍ਰਦੱਛਨਭਾਲਮੇ
ਕੁੰਕਮਅਛਤਲਾਵੈ।ਹੋਤਕੁਲਾਹਲਦੇਵਪੁਰੀਮਿਲਦੇਵਨਕੇਕੁਲਮੰਗਲਗਾਵੈ।੫੫॥ ਦੋਹਰਾ। ॥ਐਸੇਸੋਭਾਪ
ਤਾਪਤੇਦੇਵਨਬਾਢਿਉਪ੍ਰਤਾਪ।ਤੀਨਲੋਕਜੈਜੈਕਰੈਰਰੈਨਾਮਸਤਿਜਾਪ।੫੬॥ਇਸੀਭਾਂਤਿਸੋਦੇਵਤਨਰਾਜਕੀਓਸੁਖ
ਮਾਨ।ਬਹੁਰਸੁੰਭਨਿਸੁੰਭਦ੍ਵੈਇਦੈਤਬਢੇਬਲਵਾਨ।੫੭॥ ॥ਦੋਹਰਾ। ॥ਇੰਦ੍ਰਲੋਕਕੇਰਾਜਹਿਤਚਾੜ੍ਹਿਧਾਏਨ੍ਰਿਪ
ਸੁੰਭ।ਸੈਨਾਚਤੁਰੰਗਨਿਰਚੀਪਾਇਕਰਥਹੈਕੁੰਭ।੫੮॥ ॥ਸਵੈਯਾ। ॥ਬਾਜਤਡੰਕਪਰੀਧੁਨਕਾਨਸੁਸੰਕਪੁਰੰਦਰਕੋ
ਚਿਤਪਉਰੋ।ਸੂਰਮੈਨਾਹਿਰਹੀਦੁਤਦੇਖਿਕੈਜੁਧਕੋਦੈਤਭਏਇਕਠਉਰੋ।ਕਾਂਪਸਮੁੰਦ੍ਰਉਠੇਸਿਗਰੇਬਹੁਭਾਰਭਈ
ਧਰਨੀਗਤਿਅਉਰੋ।ਮੇਰਹਲਿਓਦਹਲਿਓਸੁਰਲੋਕਜਬੇਦਲਸੁੰਭਨਿਸੁੰਭਕੋਦਉਰੋ।੫੯॥ ॥ਦੋਹਰਾ।
ਦੇਵਸਭੈਮਿਲਿਕੈਤਬੈਗਏਸਕ੍ਰਪਹਿਧਾਇ।ਕਹਿਓਦੈਤਆਏਪ੍ਰਬਲਕੀਜੈਕਹਾਂਉਪਾਇ।੬੦॥ ॥ਦੋਹਰਾ
॥ਸੁਨਿਕੈਪਿਓਸੁਰਪਾਲਤਬਕੀਨੋਜੁਧਉਪਾਇ।ਸੇਖਦੇਵਗਨਜੇਹੁਤੇਤੇਸਭਲੀਏਬੁਲਾਇ।੬੧॥ ॥ਸਵੈਯਾ
॥ਭੂਮਕੋਭਾਰਉਤਾਰਨਿਕੋਜਗਦੀਸਬਿਚਾਰਕੈਜੁਧਠਟਾ।ਗਰਜੇਮਦਮਤਕਰੀਬਦਰਾਬਗਪੰਤਲਸੈਜਨਦੰਤ
ਘਟਾ।ਧੁਰੇਤਨਤ੍ਰਾਨਫਿਰੈਤਹਬੀਰਲੀਏਬਰਛੀਕਰਿਬਿੰਜੁਛਟਾ।ਦਲਦੈਤਨਕੋਅਰਿਦੇਵਨਪੈਉਮਗਿਓ
ਮਾਨੋਘੋਰਘੁਮੰਡਘਟਾ।੬੨॥ ॥ਦੋਹਰਾ। ॥ਸਕਲਦੈਤਇਕਠੇਭਏਕਰਿਓਜੁਧਕੋਸਾਜ।ਅਮਰਪੁਰੀਮੈਜਾ
ਇਕੈਘੇਰਲੀਓਸੁਰਰਾਜ।੬੩॥ ॥ਸਵੈਯਾ। ॥ਖੋਲਿਕੈਦ੍ਵਾਰਕਿਵਾਰਸਭੈਨਿਕਸੀਅਸਰਾਰਕੀਸੈਨਚਲੀ।
ਨਰਮੇਤਬਆਨਿਇਕੱਤ੍ਰਭਏਲਖਿਸਤ੍ਰਕੀਪਤ੍ਰਜਿਉਸੈਨਹਲੀ।ਦ੍ਰੁਮਦੀਰਘਜਿਉਗਜਬਾਜਹਲੇਰਥਪਾਇ
ਕਜਿਉਫਲਫੂਲਕਲੀ।ਦਲਸੁੰਭਕੋਸੋਭਬਿਡਾਰਨਕੋਨਿਕਸਿਓਮਘਵਾਮਾਨੋਪਉਨਬਲੀ।੬੪॥ਇਤਿਕੋਪ
ਪੁਰੰਦਰਦੇਵਚੜ੍ਹੇਉਤਜੁਧਕੋਸੁੰਭਚੜ੍ਹੇਰਨਮੈ।ਕਰਬਾਨਕਮਾਨਕ੍ਰਿਪਾਨਗਦਾਪਹਰੇਤਨਤ੍ਰਾਨਤਬੇਤਨਮੈ।ਤਬਮਾਰ
ਮਚੀਦੁਹੂਓਰਨਤੇਨਰਹਿਓਭ੍ਰਮਸੂਰਨਕੇਮਨਮੈ।ਬਹੁਜੰਬਕਗਿਰਝਚਲੇਸੁਨਿਕੈਅਤਿਮੋਦਬਾਢਿਓਸਿਵਕੇਗਨਮੈ।੬
੫।ਰਾਜਪੁਰੰਦਰਕੋਪਕੀਓਇਤਜੁਧਕੋਦੈਤਜੁਰੇਉਤਕੈਸੇ।ਸਿਆਮਘਟਾਘੁਮਰੀਘਨਘੋਰਕੈਘੇਰਲੀਓਹਰਿਕੋਰਵਿਜੈ
ਸੈ।ਸਕ੍ਰਕਮਾਨਕੇਬਾਨਲਗੇਸਰਫੋਕਸਲੈਅਰਕੇਉਰਐਸੇ।ਮਾਨੋਪਹਾਰਕਰਾਰਮੈਚੋਚਪਸਾਰਰਹੇਸਿਸਸਾਰਕਜੈਸੇ।੬
੬॥ ਸਵੈਯਾ। ॥ਬਾਨਲਗੇਲਖਸੁੰਭਦਈਤਧਸੇਰਨਲੈਕਰਵਾਰਨਕੋ।ਰਿਗਭੂਮਮੈਸਤ੍ਰਗਿਰਾਇਦਏਬਹੁਸਉਨਬ
ਹਿਓਅਸੁਰਾਗਨਕੋ।ਪ੍ਰਗਟੇਰਨਜੰਬੁਕਗਿਰਝਪਿਸਾਚਸੁਜੋਗਨਭਾਂਤਪੁਕਾਰਨਕੋ।ਸੁਮਨੋਬਟਸਾਰਸੁਤੀਤਰ

ਨਾਤਹੈਂਪੂਰਬਪਾਪਉਤਾਰਨਕੋ।੧੫।ਜੌਂਧਨਿਸੁੰਭਭੁਜਾਨਰਚੇਜੋਅਸਆਗੋਨਦਾਨਵਕਾਹੂਕਰਜੋਹੈ।ਲੋਚਨ
ਊਪਰਲੋਚਪਰੀਤਹਰੀਧਾਸ੍ਰਿਗਾਲਨਿਮਾਸਚਰਜੋਹੈ।ਗ੍ਰਿਧ੍ਰਬਹੋਸਿਰਕੇਸਨਤੇ।ਸਿਤਪੁੰਜਪ੍ਰਵਾਹਧਰਾਨਪਰਜੋਹੈ।ਮ
ਨਹੁਜਟਾਧਰਕੀਜਟਤੇਜਨਰੋਸਬੈਰੀਠਾਕੋਨੀਰਢਰਜੋਹੈ।੧੬।ਬਾਗਸਿਵਾਰਭਏਤਿਹਠੌਰਸੁਫੇਨਜਿਉਛੰਤ੍ਰਫਿਰੇਤਰ
ਤਾ।ਕਰਅੰਗੁਲਕਾਸਫਰੀਤਲਫੈਭੁਜਕਾਟਭੁਜੰਗਕਰੇਂਕਰਤ੍ਰਾ।ਹਯਨੱਕ੍ਰਪ੍ਰਜਾਦ੍ਰੁਮਸੈਨਤਨੀਰਮੈਚੱਕ੍ਰਜਿਉਚੱਕ੍ਰ
ਫਿਰੈਗਰਤਾ।ਜਬਸੁੰਭਨਿਸੁੰਭਦੁਹੂੰਮਿਲਦਾਨਵਮਾਰਕਰੀਰਨਮੈਸਰਤਾ।੧੭। ਦੋਹਰਾ। ।ਸੁਰਹਾਰੇਜੀਤੇ
ਅਸੁਰਲੀਨੋਸਕਲਸਮਾਜਾ।ਦੀਨੋਇੰਦ੍ਰਭਜਾਇਕੈਮਹਾਂਪ੍ਰਬਲਦਲਸਾਜਾ।੧੮। ਸਵੈਯਾ। ।ਛੀਨਭੰਡਾਰ
ਲਯੋਹੈਕੁਬੇਰਤੇਸੇਸਹੁਤੇਮ੍ਰਨਿਮਾਲਛਿਡਾਈ।ਜੀਤਲੁਕੇਸਦਿਨੇਸਨਿਸੇਸਗਨੇਸਜਲੇਸਦੀਯੋਹੈਭਜਾਈ।ਲੋਕ
ਕੀਏਤਿਨਤੀਨਹੁਆਪਨੇਦੈਤਪਠੇਤਹਦੈਠਕੁਰਾਈ।ਜਾਇਬਸੇਸੁਰਧਾਮਤੇਊਤਿਨਸੁੰਭਨਿਸੁੰਭਕੀਫੇਰਦੁਹਾਈ।
੧੯। ਦੋਹਰਾ। ।ਖੇਤਜੀਤਦੈਤਨਲੀਯੋਗਏਦੇਵਤੇਭਾਜ।।ਇਹੋਬਿਚਾਰਜੋਮਨਾਬਿਖੈ ਲੋਹਸਿਵਤੇਰਾਜ।੨੦
ਸਵੈਯਾ। ।ਦੇਵਸੁਰੇਸਦਿਨੇਸਨਿਸੇਸਮਹੇਸਪੁਰੀਮਧਿਜਾਇਬਸੇਹੈਂ।ਭੇਸਬੁਰੇਤਹਾਂਜਾਇਦੁਰੇਸਿਰਕੇ
ਸਜੁਰੇਰਨਤੇਜੁਤੁਸੇਹੈਂ।ਹਾਲਾਬਿਹਾਲਮਹਾਂਬਿਕਰਾਲਸੰਭਾਲਨਹੀਜਨਕਾਲਗ੍ਰਸੇਹੈਂ।ਬਾਰਹੀਬਾਰਪੁਕਾਰਕਰੀ
ਆਤਿਆਰਤਵੰਤਦਰੀਨਪਸੇਹੈਂ।੨੧।ਕਾਨਸੁਨੀਧੁਨਿਦੇਵਨਕੀਸਬਦਾਨਵਮਾਰਨਕੋਪ੍ਰਨਕੀਨੋ।ਹੈਕੈਪ੍ਰਤੱਛਮਹਾਂ
ਬਰਬੰਡਸੁਰੂਪਧਰੈਜੁੱਧਬਿਖੈਮਨਦੀਨੋ।ਭਾਲਕੇਫੇਰਕੈਕਾਲੀਭਈਲਖਤਾਹਿਬਿਕੇਕਾਵਿਕੋਮਨਭੀਨੋ।ਦੈਤਸਮੂਹ
ਬਿਨਾਸਨਕੋਜਮਰਾਜਤੇਮ੍ਰਿਤੁਮਨੋਭਵਲੀਨੋ।੨੨। ਸਵੈਯਾ। ।ਪਾਨਕ੍ਰਿਪਾਨਧਰੇਬਲਵਾਨਸੁਕੋਪਕੈਬਿਜੁ
ਲਿਜਿਉਗਰਜੀਹੈ।ਮੇਰੁਸਮੇਤਹਲੇਗਰੂਏਗਿਰਸੇਸਕੇਸੀਸਧਰਾਲਰਜੀਹੈ।ਬ੍ਰਹਮਧਨੇਸਦਿਨੇਸਡਰਯੋਸੁਨਕੇ
ਹਰਿਕੀਛੱਤੀਆਂਤਰਜੀਹੈ।ਚੰਡਿਪ੍ਰਚੰਡਅਖੰਡਲੀਏਕਰਕਾਲਕਾਕਾਲਹੀਜਿਉਅਰਜੀਹੈ।੨੩। ਦੋਹਰਾ।
ਨਿਰਖਚੰਡਕਾਤਾਸਕੋਤਬੈਬਚਨਾਇਹਕੀਨ।ਹੋਪੁੱਤ੍ਰੀਤੂਕਾਲਕਾਹੋਹੁਜੁਮੁਝਮੈਲੀਨ।੨੪।ਸੁਨਤਬਚਨਯਹਚੰਡ
ਕੋਤਾਮਹਿਗਈਸਮਾਇ।ਜਿਉਗੰਗਾਕੀਧਾਰਮੈਜਮੁਨਾਪੈਠੀਧਾਇ।੨੫। ਸਵੈਯਾ। ।ਬੈਠਤਭੈਗਿਰਜਾਅ
ਰਦੇਵਨਬ੍ਰਾਧਿਇਹੈਮਨਮੌਧਬਿਚਾਰੀ।ਜੁੱਧਕੀਏਬਿਨਫੇਰਫਿਰੈਨਹਿਭੂਮਸਭੈਅਪਨੀਅਵਧਾਰੀ।ਇੰਦ੍ਰਕਹਯੋਅ
ਬਨੀਲਬਨੇਨਹਿਮਾਤਸੁਨੋਯਹਬਾਤਹਮਾਰੀ।ਦੈਤਨਕੇਬਧਕਾਜਚਲੀਰਣਚੰਡਿਪ੍ਰਚੰਡਭੁਜੰਗਨਿਕਾਰੀ।੨੬।
ਸਵੈਯਾ। ।ਕੰਚਨਸੋਤਨਖੰਜਨਸੇਦ੍ਰਿਗਕੰਜਨਕੀਸੁਖਮਾਸਕੁਚੀਹੈ।ਲੈਕਰਤਾਰਸੁਧਾਕਰਮੈਮਧਮੂਰਤਸੀ



ਅੰਗਅੰਗਰਚੀਹੈ।।ਆਨਨਕੀਸਰਕੋਸਸਨਾਹਿਨਔਰਕਛੁਉਪਮਾਨਬਚੀਹੈ।।ਸ੍ਰਿੰਗਸੁਮੇਰਕੇਚੰਡਿਬਿਰਾਜਤਮੇਂ
ਨੋਸਿੰਘਾਸਨਬੈਠੀਸਚੀਹੈ।।੨੭।। ਦੋਹਰਾ।। ।।ਐਸੋਸ੍ਰਿੰਗਸੁਮੇਰਕੇਸੋਭਤਚੰਡਿਪ੍ਰਚੰਡ।।ਰੁਦ੍ਰਹਾਸਕਰਬ
ਰਧਰੇਜਨੁਜਮਲੀਨੇਦੰਡ।।੨੮।।ਕਿਸੀਕਾਜਕੇਦੈਤਇਕਆਯੋਹੋਤਿਹਠਾਇ।।ਨਿਰਖਰੂਪਬਰਚੰਡਕੋਗਿਰਯੋ
ਮੂਰਛਾਖਾਇ।।੨੮।।ਉਠਿਸੰਭਾਰਕਰਜੋਰਕੈਕਹੀਚੰਡਸੋਬਾਤ।।ਨ੍ਰਿਪਤਸੁੰਭਕੇਭ੍ਰਾਤਹੋਂਕਹੂੰਬਚਨਸੁਕਚਾਤ।।੨੯
।।ਤੀਨਲੋਕਜਿਨਬਸਿਕੀਏਅਤਿਬਲਭੁਜਾਅਖੰਡ।।ਐਸੋਭੂਪਤਿਸੁੰਭਹੈਤਾਹਿਬਰੋਬਰਚੰਡਿ।।੩੦।।ਸੁਨਰਾਖਸ
ਕੀਬਾਤਕੋਦੇਵੀਉਤ੍ਰਦੀਨ।।ਜੁੱਧਕਰੋਬਿਨਨਾਹਿਬਰੋਂਸੁਨੋਦੈਤਮਤਹੀਨ।।੩੧।। ਦੋਹਰਾ।। ।।ਇਹਸੁਨਦਾਨਵ
ਰਪਲਗਾਤਿਗਯੋਸੁੰਭਕੇਪਾਸ।।ਪਰਪਾਇਨਕਰਜੋਰਕੈਕਰੀਏਕਅਰਦਾਸ।।੩੨।।ਔਰਰਤਨਨ੍ਰਿਪਧਾਮਤੁਅ
ਤ੍ਰਿਯਾਰਤਨਤੇਹੀਨ।।ਬਪੁਏਕਬਨਮੈਬਸੈਤਿਹਤੁਮਬਰੋਪ੍ਰਬੀਨ।।੩੩।। ਸੋਰਠਾ।। ।।ਸੁਨੀਮਨੋਹਰਬਾਤ
ਨ੍ਰਿਪਬੂਝਯੋਪੁਨਤਾਹਿਕੋ।।ਐਸੋਕਾਹਿਯੋਭ੍ਰਾਤਬਰਨਨਤਾਹਿਸਰੀਰਕੋ।।੩੪।। ।।ਸਵੈਯਾ।। ।।ਹਰਿਸੋਮੁਖਹੈਹ
ਰਤੀਦੁਖਹੈਅਲਿਕੈਹਰਿਹਾਰਪ੍ਰਭਾਹਰਨੀਹੈ।।ਲੋਚਨਹੈਂਹਰਿਸੇਸਰਸੇਹਰਿਸੀਭ੍ਰਕੁਟੇਹਰਿਸੀਬਰਨੀਹੈ।।ਕੇਹ
ਰਿਸੋਕਰਹਾ।ਕੁਲਬੋਹਰਿਪੈਹਰਿਕੀਹਰਨੀਤਰਨੀਹੈ।।ਹੈਕਰਮੈਹਰਿਪੈਗਰਿਸੋਹਰਿਰੂਪਕੀਏਹਰਿਕੀਪਰਨੀਹੈ।।੩
੫।। ਕਬਿੱਤ।। ।।ਮੀਨਮੁਰਝਾਨੇਕੰਜਖੰਜਨਖਿਸਾਨੇਅਲਿਫਿਰਤਦਿਵਾਨੇਬਨਡੋਲੇਜਿਤਤਿਤਹੀ।।ਕੀਰਔ
ਕਪੋਤਬਿੰਬਕੋਕਿਲਾਕਲਾਪੀਬਨਲੂਟੇਫੂਟੇਫਿਰੇਮਨਚੈਨਹੂੰਨਕਿਤਹੀ।।ਦਾਰਮਦਰੱਕਗਯੋਪੇਖਦਸਨਨਿਪਾਂਤਰੂ
ਪਹੀਕੀਕ੍ਰਾਂਤਜਗਢੈਲਰਹੀਸਿਤਹੀ।।ਐਸੀਗੁਨਸਾਗਰਉਜਾਗਰਸੁਨਾਗਰਹੈਲੀਨੋਮਨਮੇਰੋਹਰਿਨੈਨਕੋਰਚਿਤ
ਹੀ।।੩੬।। ਦੋਹਰਾ।। ।।ਬਾਤਦੈਤਕੀਸੁੰਭਸੁਨਬੋਲਯੋਕਛੁਮੁਸਕਾਤ।।ਚਤੁਰਦੂਤਕੋਉਭੇਜੀਏਲਖਆਵੈਤਿ
ਹਘਾਤ।।੩੭।। ਦੋਹਰਾ।। ।।ਬਹੁਰਕਹੀਉਨਦੈਤਅਬਕੀਜੈਏਕਬਿਚਾਰ।।ਜੋਲਾਇਕਭਟਸਭਮੈਤੇਜਪੁ
ਦੈਆਧਿਕਾਰ।।੩੮।। ਸਵੈਯਾ।। ।।ਬੈਠੋਹੁਤੋਨ੍ਰਿਪਮੱਧਸਭਾਉਠਕੈਕਰਜੋਰਕਹਯੋਮਮਜਾਊਂ।।ਬਾਤਨਤੇਰਿ
ਝਵਾਇਇਹਾਂਲਾਇਹੌਂਨਾਤਰਕੇਸਨਤੇਗਹਿਲਯਾਊਂ।।ਕ੍ਰੁੱਧਕਰੈਤਬਜੁੱਧਕਰੋਂਰਨਸ੍ਰੋਨਤਕੀਸਰਤਾਨਬਹਾਊਂ।।ਲੋਚ
ਨਧੂਮਕਹੈਬਲਆਪਨੋਸ੍ਵਾਸਨਸਾਥਪਹਾਰਉਡਾਊਂ।।੩੯।। ਦੋਹਰਾ।। ।।ਉਠੇਬੀਰਕੋਦੇਖਕੈਸੁੰਭਕਹੀਤੁ
ਮਜਾਹੁ।।ਰੀਝੈਆਵੈਆਨੀਯੋਖੀਝੈਜੁੱਧਕਰਾਹੁ।।੪੦।।ਤਹਾਂਧੂਮ੍ਰਲੋਚਨਚਲੇਚਤੁਰੰਗਨਿਦਲਸਾਜ।।ਗਰਜਘੋਰ
ਯੋਘਨਘਟਾਜਿਉਗਰਜਤਗਜਰਾਜ।।੪੧।।ਧੂਮ੍ਰਨੈਨਗਿਰਰਾਜਤਟਊਚੇਕਹੀਪੁਕਾਰ।।ਕੈਬਰਸੁੰਭਨ੍ਰਿਪ

ਲੋਕੇਕੈਲਰਚੰਡਸੰਭਾਰ॥੪੨॥ਰਿਪੁਕੇਬਚਨਸੁਨਤਹੀਸਿੰਘਭੁਈਅਜਵਾਰ॥ਗਿਰਤੇਉਤਰੀਬੇਗਦੈਕਰਆਜੁਧਸਭਧ
ਰ॥੪੩॥ ਸਵੈਯਾ॥ ॥ਕੋਪਕੈਚੰਡਪ੍ਰਚੰਡਚੜੀਇਤਕ੍ਰੁਧਕੈਧੂਮ੍ਰਚੜੈਉਤਸੈਨੀ॥ਬਾਨਕ੍ਰਿਪਾਨਨਮਾਰਮਚੀਤਬਦੇ
ਵੀਲਈਬਰਛੀਕਰਿਪੈਨੀ॥ਦਉਰਦਈਅਰਕੋਮੁਖਮੈਕਾਢਿਓਠਦਏਜਿਮਲੋਹਕੋਛੈਨੀ॥ਦਾਂਤਗਿਰਾਜਮਨਾਤਨਸਿਆ
ਮਸੋਲੋਹੂਬਹਿਓਤਿਹਮਾਧਿਤ੍ਰਿਬੈਨੀ॥੪੪॥ਧਾਉਲਗੇਰਿਸਕੈਇਗਧੂਮ੍ਰਸੁਕੈਬਲਆਪਨੇਖੰਗਸੰਭਾਰਿਓ॥ਏ
ਸਪਚੀਸਕਵਾਰਕਰੈਤਿਨਕੇਹਰਿਕੋਪਗੁਨੈਕੁਨਹਾਰਿਓ॥ਧਾਇਗਦਾਗਹਿਫੇਰਿਕੈਫਉਜਕੈਧਾਉਸਿਵਾਅਰਦੈ
ਤਕੋਮਾਰਿਓ॥ਸਿੰਗਧਰਾਧਰਊਪਰਕੋਜਨੁਕੋਪਪੁਰੰਦਰਬਜ੍ਰਪ੍ਰਹਾਰਿਓ॥੪੫॥ਲੋਚਨਧੂਮ੍ਰਉਠੈਕਿਲਕਾਰ
ਲਏਸੰਗਦੈਤਨਕੇਕੁਰਮਾ॥ਗਹਿਪਾਨਕ੍ਰਿਪਾਨਅਚਾਨਕਤਾਨਲਗਾਈਹੈਕੇਹਰਿਕੋਉਰਮਾ॥ਹਰਿਚੰਡਲਇਓ
ਬਰਕੈਕਰਤੇਅਰਮੁੰਡਕਾਢਿਓਅਸੁਰਪੁਰਮਾ॥ਮਾਨੋਆਂਧੀਬਹੈਧਰਨੀਪਰਛੂਟਖਜੂਰਤੇਟੂਟਪਰਿਓਖੁਰਮਾਂ॥੪੬
॥ ॥ਦੋਹਰਾ॥ ॥ਧੂਮ੍ਰਨੈਨਜਬਮਾਰਿਓਦੇਵੀਇਹਪ੍ਰਕਾਰ॥ਅਸੁਰਸੈਨਬਿਨਚੈਨਹੁਇਕੀਨੋਹਾਹਾਕਾਰ॥੪੭॥
॥ਇਤਿਸ੍ਰੀਮਾਰਕੰਡੇਪੁਰਾਣੇਸ੍ਰੀਚੰਡੀਚਰਿਤ੍ਰਉਕਤਬਿਲਾਸਧੂਮ੍ਰਨੈਨਬਧਹਨਾਮਤ੍ਰਿਤੀਅ
ਧਿਆਇ॥ ੩॥ ॥ਸਵੈਯਾ॥ ॥ਜੋਰਸੁਨਿਓਜਬਦੈਂਤਨਕੇਤਬਚੰਡਪ੍ਰਚੰਡਤਚੀਅਖੀਅ
॥ਹਰਿਧਿਆਂਨਛੁਟਿਓਮੁਨਕੋਸੁਨਕੈਧੁਨਿਟੂਟਖਗੇਸਗਈਪਖੀਆ॥ਭ੍ਰਿਗਜੁਆਲਬਢੀਬਰਖਾਨਲਜਿਉਕ
ਵਿਨੇਉਪਮਾਤਿਹਕੀਲਖੀਆ॥ਸਭਛਾਰਭਇਓਦਲਦਾਨਵਕੋਜਿਮਧੂਮਹਲਾਹਲਕੀਮਖੀਆਂ॥੧ ॥
ਦੋਹਰਾ॥ ॥ਅਉਰਸਕਲਸੈਨਾਜਰੀਬਾਚਿਓਸੁਏਕੈਪ੍ਰੇਤ॥ਚੰਡਬਚਾਇਓਜਾਨਕੈਅਉਰਨਮਾਰਨਹੇਤ॥ਭਾਜ
ਨਿਸਾਚਰਮੰਦਮਤਕਹੀਸੁੰਭਪਹਿਜਾਇ॥ਧੂਮ੍ਰਨੈਨਸੈਨਾਸਹਿਤਮਾਰਿਓਚੰਡਖਪਾਇ॥੨ ॥ਸਕਲਕਟੇ
ਭਟਕਟਕਕੇਪਾਇਕਰਥਹੈਕੁੰਭ॥ਜੋਸੁਨਬਚਨਅਚਰਜਪੈਕੋਪਕੀਓਨ੍ਰਿਪਸੁੰਭ॥੩॥ ਦੋਹਰਾ॥ ॥ਚੰਡਮੁੰ
ਡਦ੍ਵੈਦੈਤਤਬਲੀਨੇਸੁੰਭਹਕਾਰ॥ਚਲਿਆਏਨ੍ਰਿਪਸਭਾਮਹਿਕਰਲੀਨੇਅਸਢਾਰ॥੪॥ਅਭਬੰਦਨਦੋਨੋਕੀ
ਓਬੈਠਾਏਨ੍ਰਿਪਤੀਰ॥ਪਾਨਦਏਮੁਖਤੇਕਹਿਓਤੁਮਦੋਨੋਮਮਬੀਰ॥੫ ॥ਨਿਜਕਟਕੋਫੈਂਟਾਦਯੋਅਰਯਮਧ
ਰਕਰਵਾਰ॥ਲਿਆਵਹੁਚੰਡੀਬਾਂਧਕੈਨਾਤਰਡਾਰੋਮਾਰ॥੬ ॥ਸਵੈਯਾ॥ ॥ਕੋਪਚਢੇਰਨਚੰਡਅਉਮੁੰਡਸੁ
ਲੈਚਤੁਰੰਗਨਸੈਨਭਲੀ॥ਤਬਸੇਸਕੇਸੀਸਧਰਾਲਰਜੀਜਲਮਾਧਿਤਰੰਗਨਨਾਵਹਲੀ॥ਖੁਰਬਾਜਨਧੂਰਿਉਡੀ
ਨਭਕੋਕਵਿਕੋਮਨਤੇਉਪਮਾਨਦਲੀ॥ਭਵਭਾਰਅਪਾਰਨਿਵਾਰਨਕੋਧਰਨੀਮਨੋਬ੍ਰਹਮਕੇਲੋਕਚਲੀ॥੭॥



ਦੋਹਰਾ॥ ॥ਚੰਡਮੁੰਡਦੈਤਨਦੁਹੂੰਸਬਲਪ੍ਰਬਲਦਲਲੀਨ॥ਨਿਕਟਜਾਇਗਿਰਘੇਰਕੈਮਹਾਂਕੁਲਾਹਲਕੀਨ॥ ੮
॥ਸ੍ਵੈਯਾ॥ ॥ਜਬਕਾਨਸੁਨੀਧੁਨਿਦੈਤਨਕੀਤਬਕੋਪਕੀਓਗਿਰਜਾਂਮਨਮੈ॥ਚੜ੍ਹਿਸਿੰਘਸੁਸੰਖਬਜਾਇਚਲੀਸਭਿ
ਆਜੁਧਧਾਰਤਬੈਤਨਮੈ॥ਗਿਰਤੇਉਤਰੀਦਲਬੈਰਨਕੇਪਰਯੋਂਉਪਮਾਂਉਪਜੀਮਨਮੈ॥ਨਭਤੇਬਹਿਰੀਲਖਛੂਟ
ਪਰੀਜਨਕੂਕਕੁਲੰਗਨਕੇਗਨਮੈ॥ ੯ ॥ਚੰਡਕੁਵੰਡਤੇਬਾਨਛੁਟੇਇਕਤੇਦਸਸਉਤੇਸਹੰਸਤਹਬਾਢੇ॥ਲਛਕ
ਹੁਇਕਰਜਾਇਲਗੇਤਨਦੈਤਨਮਾਝ੍ਹਰੇਗਾਡਿਗਾਢੇ॥ਕਿਕਾਵਿਤਾਂਹਿਸਰਾਹਿਕਰੈਅਤਿਸੈਉਪਮਾਜੁਭਈਬਿਨਕਾਢੇ॥
ਫਾਗਨਪਉਨਕੇਗਉਨਭਏਜਨਪਾਤਾਬਿਹੀਨਰਹੇਤਰੁਠਾਂਢੇ॥ ੧੦ ॥ ਸ੍ਵੈਯਾ॥ ॥ਮੁੰਡਲਈਕਰਵਾਰਹਕਾ
ਰਕੈਕੇਹਰਕੇਅੰਗਅੰਗਪ੍ਰਹਾਰੇ॥ਫੇਰਦਈਤਨਦਉਰਕੇਗਉਰਕੋਪਾਇਲਕੈਨਿਕਸੀਅੰਗਧਾਰੇ॥ਸ੍ਰਉਨਭਰੀਬ
ਹਰੈਕਰਦੈਤਕੈਕੋਉਪਮਾਕਵਿਅਉਰਬਿਚਾਰੇ॥ਪਾਨਗੁਮਾਨਸੋਖਾਇਅਘਾਇਮਨੋਜਿਮਆਪਨੀਜੀਭਨਿਹਾ
ਰੇ॥ ੧੧ ॥ਧਾਇਕੈਦੈਤਚਲਿਓਜਬਹੀਤਬਦੇਵੀਨਿਖੰਗਤੇਬਾਨਸੁਕਾਢੇ॥ਕਾਨਪ੍ਰਮਾਨਲਉਖੈਚਕਮਾਨਚਲਾ
ਵਤਏਕਅਨੇਕਹੁਇਬਾਢੇ॥ਮੁੰਡਲੈਢਾਲਦਈਮੁਖਓਦਧਸੇਤਿਹਮਧਿਰਹੇਗਡਿਗਾਢੇ॥ਮਾਨਹੁਕੂਰਮਪੀਠਪੈ
ਨੀਠਭਏਸ੍ਰਹਸਾਫਨਿਕੋਫਨਿਠਾਢੇ॥ ੧੨ ॥ਸਿੰਘਹਪ੍ਰੇਰਕੈਆਗੇਭਈਕਰਮੈਅਸਲੈਬਰਚੰਡਸੰਭਾਰਿਓ॥
ਮਾਰਿਕੈਧੂਰਕੀਏਚਕਚੂਰਗਿਰੇਅਰਪੂਰਮਹਾਂਰਨਪਾਰਿਓ॥ਫੇਰਕੈਘੇਰਿਲਾਇਓਰਨਮਾਂਹਿਸੁਮੁੰਡਕੋਮੁੰਡਜੁ
ਦਾਕਰਿਮਾਰਿਓ॥ਐਸੇਪਰਿਓਧਰਭੂਪਰਜਾਇਜਿਉਬੇਲਹਿਤੇਕਦੂਆਕਾਟਿਡਾਰਿਓ॥ ੧੩ ॥ ਸ੍ਵੈਯਾ॥ ॥
ਸਿੰਘਚੜੀਮੁਖਸੰਖਬਜਾਵਤਜਿਉਘਨਮੈਤੜਤਾਦੁਤਮੰਡੀ॥ਚਕ੍ਰਚਲਾਇਗਿਰਾਇਦਇਓਅਰਿਭ੍ਰਾਜਤ
ਦੈਤਬਡੇਬਰਬੰਡੀ॥ਭੂਤਪਿਸਾਚਨਿਮਾਸਅਹਾਰਕਰੈਕਿਲਕਾਰਖਿਲਾਰਕੈਝੰਡੀ॥ਮੁੰਡਕੋਮੁੰਡਉਤਾਰਦਇਓ
ਅਬਚੰਡਕੋਹਾਥਲਗਾਵਤਚੰਡੀ॥ ੧੪ ॥ਮੁੰਡਮਹਾਂਰਨਮਧਿਹਨਿਓਫਿਰਕੈਬਰਚੰਡਤਬੈਇਹਕੀਨੋ॥ਮਾ
ਰਬਿਦਾਰਦਈਸਭਸੈਨਸੁਚੰਡਕਾਚੰਡਕੋਆਹਵਕੀਨੋ॥ਲੈਬਰਛੀਕਰਮੈਅਰਿਕੈਸਿਰਕੈਬਰਮਾਰਜੁ
ਦਾਕਰਦੀਨੋ॥ਲੈਕੈਮਹੇਸਤ੍ਰਿਸੂਲਗਨੇਸਕੌਰੁੰਡਕੀਓਜਨਮੁੰਡਬਿਹੀਨੋ॥ ੧੫ ॥ ॥
ਇਤਿਸ੍ਰੀਮਾਰਕੰਡੇਪੁਰਾਣੇਸ੍ਰੀਚੰਡੀਚਰਿਤ੍ਰਚੰਡਮੁੰਡਬਧਹਿਚਤਰਥਧਿਆਇ॥ ੪ ॥ ॥
ਸੋਰਠਾ॥ ॥ਧਾਇਲਪ੍ਰਾਮਤਕੋਟਜਾਇਪੁਕਾਰੇਸੁੰਭਪੈ॥ਮਾਰੇਦੇਵੀਘੋਰਸੁਭਟਕਟਕਕੋਬਿਕਟਅਤਿ
॥ ੧ ॥ਦੋਹਰਾ॥ ॥ਰਾਜਗਾਤਕੇਬਾਤਇਹਕਹੀਜੁਤਾਹੀਠਉਰ॥ਮਾਰਹੋਜੀਅਤਨਛਾਡੋਹੋਕਹਿਓਸਾਤਿਨ

ਹਿਅਊਰ॥੧੧੮॥ ਤੂੰ ਤੁ ਸੁੰਭ ਕੇ ਚੰਡਕਾ ਢਿਬੋਲੀ ਇਹ ਭਾਇ॥ ਜਾਨੋ ਅਪਨੀ ਮ੍ਰਿਤ ਕੋ ਲੀਨੋ ਅਸੁਰ ਬੁਲਾਇ॥੧੧੯॥
ਦੋਹਰਾ॥ ਸੁੰਭ ਨਿਸੁੰਭ ਦੁਹੂੰ ਮਿਲਿ ਬੈਠ ਮੰਤ੍ਰ ਤਬ ਕੀਨ॥ ਸੈਨਾ ਸਕਲ ਬੁਲਾਇ ਕੈ ਸੁਭਟ ਬੀਰ ਚੁਨਿ ਲੀਨ॥੧੨੦॥ ਰਕਤਬੀ
ਜ ਕੋ ਭੇਜੀਏ ਮੰਤ੍ਰਨ ਕਹੀ ਬਿਚਾਰ॥ ਪਾਬਰ ਜਿਉ ਗਿਰ ਡਾਰ ਕੈ ਚੰਡਹਿ ਹਨੈ ਹਕਾਰ॥੧੨੧॥ ਸੋਰਠਾ॥ ਭੇਜੋ ਜੋ ਕੋਊ ਦੂ
ਤ ਗਹਤੇ ਲਿਆਵੈ ਤਾਹਿ ਕੋ॥ ਜੀਤਿ ਉਤਿਨ ਪੁਰਹੂਤ ਭੁਜ ਬਲ ਜਾ ਕੇ ਅਮਿਤ ਹੈ॥੧੨੨॥ ਦੋਹਰਾ॥ ਸ੍ਰਉਣਤਬੀ
ਦ ਪੈ ਦੈਤ ਇਕ ਰਾਇ ਉਕਰੀ ਅਰਦਾਸ॥ ਰਾਜ ਬੁਲਾਵਤ ਸਭਾ ਮੈ ਬੇਗ ਚਲੋ ਤਿਹ ਪਾਸ॥੧੨੩॥ ਰਕਤਬੀਜ ਨ੍ਰਿਪ ਸੁੰ
ਭ ਕੋ ਕੀਨੋ ਆਨ ਪ੍ਰਨਾਮ॥ ਅਸੁਰ ਸਭਾ ਮਧਿ ਭ੍ਰਾਉ ਕਰਿ ਕਹਉ ਕਰਹੁ ਮਮ ਕਾਮ॥੧੨੪॥ ਸਵੈਯਾ॥ ਸ੍ਰਉਨਤਬਿੰਦ ਕੋ
ਸੁੰਭ ਨਿਸੁੰਭ ਬੁਲਾਇ ਬੈਠਾਇ ਕੈ ਆਦਰ ਕੀਨੋ॥ ਦੀਨੋ ਸਿਰਤਾਜ ਬਡੇ ਗਜ ਰਾਜ ਸੁ ਬਾਜ ਦਏ ਰਿਝਵਾਇ ਕੈ ਲੀਨੋ॥ ਪਾਨ ਲੈ
ਦੈਤ ਕਹੀ ਇਹ ਚੰਡ ਕੋ ਰੂੰਡ ਕਰੋ ਬਿਨੁ ਮੁੰਡ ਬਿਹੀਨੋ॥ ਐਸੇ ਕਹਿਓ ਤਿਨ ਮਧਿ ਸਭਾ ਨ੍ਰਿਪ ਰੀਝ ਕੈ ਮੋਪ ਅੰਬਰ ਦੀਨੋ॥
੧੨੫॥ ਸ੍ਰਉਨਤਬਿੰਦ ਕੋ ਸੁੰਭ ਨਿਸੁੰਭ ਕਹਿਓ ਤੁਮ ਜਾਹੁ ਮਹਾਂ ਦਲੁ ਲੈ ਕੈ॥ ਛਾਰ ਕਰੋ ਗਰੂਏ ਗਿਰਰਾਜਹਿ ਚੰਡ ਪਚਾਰ
ਹਨੋ ਬਲੁ ਕੈ ਕੈ॥ ਕਾਨ ਨਸੋ ਨ੍ਰਿਪ ਕੀ ਸੁਨਿ ਬਾਤ ਰਿਸਾਤ ਚਲਿਓ ਚੜਿ ਊਪਰ ਗੈ ਕੈ॥ ਐਸੋ ਪ੍ਰਤੱਛ ਹੋਇ ਅੰਤ ਕੇ ਦੇਤ ਕੋ
ਲੋਕ ਚਲਿਓ ਰਨ ਹੇਤ ਜੁ ਛੈ ਕੈ॥੧੨੬॥ ਸਵੈਯਾ॥ ਬੀਜ ਰਕਤ੍ਰ ਸੁ ਬੰਬ ਬਜਾਇ ਕੈ ਆਗੈ ਕੀਏ ਗਜ ਬਾਜ ਬਥੈ
ਆ॥ ਏਕ ਤੇ ਏਕ ਮਹਾਂ ਬਲ ਦਾਨਵ ਮੇਰ ਕੋ ਪਾਇਨ ਸਾਥ ਮਥਈਆ॥ ਦੇਖਤ ਤਿਨੈ ਸੁਭ ਅੰਗ ਸੁ ਦੀਰਘ ਕਉਚ ਸਜੇ ਕ
ਟ ਬਾਂਧਿ ਭੁਥਈਆ॥ ਲੀਨੇ ਕਮਾਨਨ ਬਾਨ ਕ੍ਰਿਪਾਨ ਸਮਾਨਿ ਕੈ ਸਾਥ ਲਏ ਜੁ ਸਥਈਆ॥੧੨੭॥ ਦੋਹਰਾ॥
ਰਕਤਬੀਜ ਦਲ ਸਾਜ ਕੈ ਉਤਰੇ ਤਟ ਗਿਰਰਾਜ॥ ਸ੍ਰਵਨ ਕੁਲਾਹਲ ਸੁਨਿ ਸਿਵਾ ਕਰਿਓ ਜੁਧ ਕੋ ਸਾਜ॥੧੨੮॥
ਸੋਰਠਾ॥ ਹੁਇ ਸਿੰਘ ਹਿ ਅਸਵਾਰ ਗਾਜ ਗਾਜ ਕੈ ਚੰਡਕਾ॥ ਚਲੀ ਪ੍ਰਬਲ ਦਲ ਧਾਰ ਰਕਤਬੀਜ ਕੇ ਬਧਨ
ਮਿਤ॥੧੨੯॥ ਸਵੈਯਾ॥ ਆਵਤ ਦੇਖ ਕੈ ਚੰਡ ਪ੍ਰਚੰਡ ਕੋ ਸ੍ਰੋਣਤਬਿੰਦ ਮਹਾਂ ਹਰਖਿਓ ਹੈ॥ ਆਗੈ ਪੈ ਸਤ੍ਰੁ ਸੇ ਰਨ
ਮੱਧਿ ਸੁ ਕੋਪ ਕੈ ਜੁਧ ਹੀ ਕੋ ਸਰ ਖਿਓ ਹੈ॥ ਲੈ ਉਮੜੇ ਦਲੁ ਬਾਦਲੁ ਸੋ ਕਵਿ ਨੇ ਜਸੁ ਇਆ ਛਬਿ ਕੋ ਪਰਖਿਓ ਹੈ॥ ਤੀ
ਰ ਚਲੇ ਇਮ ਬੀਰਨ ਕੇ ਬਹੁ ਮੇਘ ਮਨੋ ਬਲੁ ਕੈ ਬਰਖਿਓ ਹੈ॥੧੩੦॥ ਬੀਰਨ ਕੇ ਕਰ ਤੇ ਛੁਟ ਤੀਰ ਸਰੀਰਨ ਚੀਰ ਕੈ ਪਾ
ਰ ਪਰੇ॥ ਤਿਰ ਸਰਾਸਨ ਫੋਰ ਕੈ ਕਉਚ ਨ ਮੀਨਨ ਕੋ ਰਿਪ ਜਿਓ ਬਹਰਾਨੋ॥ ਘਾਉ ਲਗੇ ਤਨ ਚੰਡ ਅਨੇਕ ਸੁ ਸ੍ਰਉਣ ਚ
ਲਿਓ ਬਹਿ ਕੈ ਸਰਤਾ ਨੋ॥ ਮਾਨਹੁ ਫਾਰ ਪਹਾਰ ਹੂੰ ਕੋ ਸੁਤ ਤਛਕ ਕੇ ਨਿਕਸੇ ਕਰਬਾਨੇ॥੧੩੧॥ ਬੀਰਨ ਕੇ ਕਰ ਤੇ ਛੁਟਤੀ
ਰ ਸੁ ਚੰਡਕਾ ਸਿੰਘ ਨਿ ਜਿਉ ਭਭਕਾਰੀ॥ ਲੈ ਕਰਿ ਬਾਨ ਕਮਾਨ ਕ੍ਰਿਪਾਨ ਗਦਾ ਗਹਿ ਚਕ੍ਰ ਛੁਰੀ ਅਉ ਕਟਾਰੀ॥ ਕਾਟ ਕੈ ਦ

ਮਨਛੇਦਕੈਭੇਦਕੈਸਿਧਰਕੀਕਰੀਭਿੰਨਅੰਬਾਰੀ।।ਮਾਨਹੁਆਗਲਗਾਇਹਨੂਗੜ੍ਹਲੰਕਅਵਾਸਕੀਡਾਰਅ
ਟਾਰੀ।।੧੩੨।।ਟੇਰਕੈਮੋਰਕੈਦੈਤਨਕੋਮੁਖਘੇਰਕੈਚੰਡਮਹਾਂਅਸਲੀਨੋ।।ਜੋਰਕੈਕੋਰਕੈਠੌਰਕੈਬੀਰਸੁਰਾਛਸਕੇਹਤਿਕੈ
ਤਿਹਦੀਨੋ।।ਘੇਰਕੈਤੋਰਕੈਬੋਰਕੈਦਾਨਵਲੈਤਿਨਕੇਕਰੈਹਾੜਚਬੀਨੋ।।ਜਿਉਂਉਨਕੋਪਲਕਾਰਿਉਜਿਉਦਵਾਹਰਿਸਾ
ਗਰਕੋਜਲੁਜਿਉਰਿਖਪੀਨੋ।।੧੩੩।। ਸ੍ਵੈਯਾ।। ।।ਚੰਡਪ੍ਰਚੰਡਕੁਵੰਡਕਰੈਗਹਿਜੁੱਧਕਰਿਓਨਗਨੇਭਟ
ਆਨੇ।।ਮਾਰਦਈਸਭਦੈਤਚਮੂੰਤਿਹਸ੍ਰੋਣਤਜੰਬੁਕਗ੍ਰਿਝਅਘਾਨੇ।।ਭਾਲਭਇਆਨਕਦੇਖਭਵਾਨੀਕੋਦਾ
ਨਵਇਉਰਨਛਾਡਪਰਾਨੇ।।ਪਉਨਕੇਗਉਨਕੇਤੇਜਪ੍ਰਤਾਪਤੇਪੀਪਰਕੇਜਿਉਪਾਤਉਡਾਨੇ।।੧੩੪।। ਸ੍ਵੈਯਾ
।।ਆਹਵਮੈਨਿਖੰਗਕੈਬਾਨਚੰਡਕਰਪਰਕੈਹਰਿਪੈਅਰਮਾਰੇ।।ਏਕਨਤੀਰਨਚੱਕ੍ਰਗਦਾਹਤਿਏਕਨਕੇਤਨਕੇਹਰਿਫਾਰੇ
।।ਹੈਦਲਗੈਦਲਪੈਦਲਘਾਇਕੈਮਾਰਰਥੀਬਿਰਥੀਕਰਡਾਰੇ।।ਸੋਂਧਰਾਐਸੇਪਰੇਤਿਹਠਉਰਜਿਉਭੂਮਿਮੈਭੂਮਿ
ਗਿਰੇਗਿਰਭਾਰੇ।।੧੩੫।। ਦੋਹਰਾ।। ।।ਰਕਤਬੀਜਕੀਚਮੂੰਸਭਭਾਗੀਲਰਿਤਿਹਤ੍ਰਾਸ।।ਕਹੈਦੈਤਮੁ
ਖਘੇਰਕੈਕਰੋਚੰਡਕੋਨਾਸ।।੧੩੬।। ਸ੍ਵੈਯਾ।। ।।ਕਾਨਨਮੈਸੁਨਿਕੈਇਹਬਾਤਸੁਬੀਰਫਿਰੇਕਰਮੈਅਸਲੈਕੈ।।
ਚੰਡਪ੍ਰਚੰਡਸੋਜੁਧਕਰਿਓਬਲਕੈਅਤਹੀਮਨਕ੍ਰੁਧਤਪੈਕੈ।।ਧਾਉਬਲੀਤਿਨਕੇਤਨਮੈਇਮਸ੍ਰੋਨਗਿਰਿਓਧ
ਰਨੀਪਰਜਿਉਂਐਕੈ।।ਆਗਲਗੀਜਿਮਕਾਨਨਮੈਤਨਤਿਉਰਹੀਬਾਨਨਕੀਧੁਨਿਹੁਇਕੈ।।੧੩੭।। ਸ੍ਵੈਯਾ।।
ਆਇਸਪਾਇਕੈਦਾਨਵਕੋਦਲੁਚੰਡਕੈਸਾਮੁਹਿਆਇਅਰਿਓਹੈ।।ਧਾਰਅਉਸਾਂਗਕ੍ਰਿਪਾਨਨਲੈਕਰਮੈਬ
ਰਬੀਰਨਜੁੱਧਕਰਿਓਹੈ।।ਫੇਰਿਫਿਰੇਨਹਿਆਹਵਤੇਮਨਮੈਤਿਹਧੀਰਜਗਾੜ੍ਹਧਰਿਓਹੈ।।ਰੋਕਲਈਚਹੂੰ
ਓਰਤੇਚੰਡਸੁਭਾਨਮਨੋਪਰਬੇਖਪਰਿਓਹੈ।।੧੩੮।।ਕੋਪਕੈਚੰਡਪ੍ਰਚੰਡਕੁਵੰਡਮਹਾਂਬਲਕੈਬਲਵੰਡਸੰਭਾਰੋ
ਓ।।ਦਾਮਨਿਜਿਉਘਨਮੈਦਲਪੈਠਕੈਪੂਰਜਪੂਰਜਦਲੁਮਾਰਿਓ।।ਬਾਨਨਿਸਾਬਬਿਦਾਰਦਏਅਰਿਤਾ
ਛਬਿਕੋਕਬਿਭਾਉਬਿਚਾਰਿਓ।।ਸੂਰਜਕੀਕਿਰਨੋਸਰਮਾਸਹਿਰੇਨਅਨੇਕਤਹਾਕਰਿਡਾਰਿਓ।।੧੩੯।। ।।
ਸ੍ਵੈਯਾ।। ।।ਚੰਡਚਮੂਬਹੁਦੈਤਨਕੀਹਤਿਫੇਰਪ੍ਰਚੰਡਕੁਵੰਡਸੰਭਾਰਿਓ।।ਬਾਨਨਸੋਦਲਫੇਰਦਇਉਬਲਕੈਬਰ
ਸਿੰਘਮਹਾਂਭਭਕਾਰਿਓ।।ਮਾਰਦਏਸਿਰਦਾਰਬਡੇਧਰਸ੍ਰੋਨਬਹਾਇਬਡੋਰਨਪਾਰਿਓ।।ਏਕਕੋਸੀਸਦਇਓ
ਧਨੁਜਿਉਜਨਕੋਪਕੈਰਾਜਨੈਤ੍ਰਿਪ੍ਰਮਾਰਿਓ।।੧੪੦।। ਦੋਹਰਾ।। ।।ਚੰਡਚਮੂਸਭਦੈਤਕੀਐਸੇਦਈਖਿ
ਪਾਇ।।ਪਉਨਪੂਤਜਿਉਲੰਕਕੋਡਾਰਿਓਬਾਗਉਖਾਇ।।੧੪੧।। ਸ੍ਵੈਯਾ।। ।।ਗਾਜਕੈਚੰਡਮਹਾਂਬਲਮੇਘ

ਸੀਬ੍ਰਿੰਦਨਾਜਿਉਅਰੈਪੈਸਰੜਾਰੇ।ਦਾਮਨਜੇਖਰਗਲੈਕਰਮੈਬਹੁਬੀਰਅਧੀਪਰਕੈਧਰਮਾਰੇ।ਪਾਇਲਾਮੂਮਪਰੋਤਿ
ਹਏਊਉਪਮਾਮਨੋਮੈਕਾਵਿਨੈਮਨੁਸਾਰੇ।ਸ੍ਰਉਨਪ੍ਰਵਾਹਮੋਨੋਸਰਤਾਤਿਹਿਮਾਧਿਧਸੀਕਰਲੋਬਕਰਾਰੇ।੧੪੨।ਮੇ
ਸੇਪਰੇਧਰਨੀਪਰਬੀਰਸੁਕੈਕੈਦੁਖੰਡਜੁਛੰਡਾਹਿਡਾਰੇ।ਲੋਥਨਊਪਰਲੋਥਗਿਰੀਬਹਿਸ੍ਰਉਨਚਲਿਉਜਨਕੋਟਪਨਾ
ਰੇ।ਲੈਕਰਿਬਿਖਾਲਜੋਬਿਖਾਲਬਜਾਵਤਸੋਉਪਮਾਕਵਿਕੇਮਨਧਾਰੇ।ਮਾਨੋਮਹਾਂਪ੍ਰਲੈਬਹੇਪਉਨਸੁਆਪਸਿਮੋਭਿ
ਰਹੈਗਿਰਭਾਰੇ।੧੪੩।ਲੈਕਰਮੈਅਸਿਦਾਰਨਕਾਮਕਰੇਰਨੋਮੈਅਰਜੋਅਰਹੀ।ਸੂਰਹਨੇਬਲਕੈਬਲਵਾਨਸੁਸ੍ਰਉਨ
ਛਾਡਿਓਬਹਿਬੈਤਰਨੀਹੈ।ਬਾਹਕਟੀਅਧਬੀਚਤੇਸੁੰਡਸੀਜੋਉਪਮਾਕਵਿਨੇਬਰਨੀਹੈ।ਅਪ੍ਰਜਿਮੇਲਰਕੈਸੁਮਨੋਗਿ
ਰਤੇਗਿਰੀਸਰਪਕੀਦੁਇਪਰਨੀਹੈ।੧੪੪। ਦੋਹਰਾ। ਸਕਲਪ੍ਰਬਲਦਲਦੈਤਕੋਚੰਡੀਦਇਓਭਜਾਇ।ਪਾ
ਪਤਾਪਹਰਿਜਾਪਤੇਜੈਸੇਜਾਤਪਰਾਇ।੧੪੫। ਸੋਰਠਾ। ਭਾਂਨਤੇਜਿਉਤਮਪੌਨਤੇਜਿਉਘਨਮੋਰਤੇਜਿਉਫਨਤਿਉਸੁਰਕਛਾ
ਨੋ।ਸੂਰਤੇਕਾਤੁਰਕੂਰਤੇਚਾਤੁਰਸਿੰਘਤੇਸਾਤਰੁਏਣਡਰਾਨੋ।ਸੂਮਤੇਜਿਉਜਸੁਬਿਓਗਤੇਜਿਉਰਸਪੂਤਕਪੂਤਤੇਜਿਉਬੰਸਹ
ਨੇਪਰਮਜਿਉਕ੍ਰੂਧਤੇਭਰਮਸੁਬੁਧਤੇਦੰਡਕੇਜੁਧਤੇਦੈਤਪਰਾਨੋ।੧੪੬। ਫੇਰਿਫਿਰੇਸਭਜੁਧਕੇਕਾਰਨਲੈਕਰਵਾਰਨਕ੍ਰੂਧ
ਹੋਇਧਾਏ।ਏਕਲੈਬਾਨਕਮਾਨਨਤਾਨਕੈਤੂਰਨਤੇਜਤੁਰੰਗਤੁਰਾਏ।ਸੂਰਉਡੀਖੁਰਪੂਰਨਤੇਪਥਊਰਧਹੁਇਕੈਵਿਮੰਡਲਛ
ਏ।ਮਾਨਹੁਫੇਰਰਚੇਬਿਧਿਲੋਕਧਰਾਖਟਆਠਅਕਾਸਬਨਾਏ।੧੪੭। ਢਾਲਪ੍ਰਚੰਡਕੁਵੰਡਲੈਬਾਨਨਿਦੈਤਨਕੇਤਨਤੂਲ
ਜਿਉਤੂੰਬੇ।ਮਾਰਗਏਦਟਏਕਰਵਾਰਲੈਦਾਨਵਮਾਨਗਏਇਉਉਤਚੂੰਬੇ।ਬੀਰਨਕੇਸਿਰਕੀਸਿਤਪਾਗਚਲੀਬਹਿਸ੍ਰੋਣ
ਤਊਪਰਖੂੰਬੇ।ਮਾਨਹੁਜਾਰਸੁਤੀਕੇਪ੍ਰਵਾਹਮੈਸੂਰਨਕੇਜਸਕੇਉਠੇਬੁੰਬੇ।੧੪੮। ਸਵੈਯਾ। ਦੈਤਨਸਾਥਗਦਾਗ
ਹਿਹਾਥਸੁਕ੍ਰੁਧਕੈਜੁਧਨੋਸੰਗਿਕਰਿਓਹੈ।ਪਾਨਕ੍ਰਿਪਾਨਲੈਏਬਲਵਾਨਸੁਮਾਰਤਬੇਦਲਛਾਰਕਰਿਓਹੈ।ਪਾਗਸਮੇਤ
ਗਿਰਿਓਸਿਰੁਏਕਕੋਭਾਉਇਹੈਕਬਿਤਾਕੋਧਰਿਓਹੈ।ਸੂਰਨਪੁੰਨਭਏਨਭਤੇਸੁਮਨੋਭੂਅਟੂਟਨਛਤ੍ਰਪਰਿਓਹੈ।੧੪੯।ਬ
ਰਨਬਾਰਦਜਿਉਨਿਰਵਾਰਮਹਾਂਬਲਧਾਰਤਬੈਇਹਕੀਆ।ਪਾਂਨਲੈਬਾਨਕਮਾਨਕੇਤਾਨਸਿੰਘਾਰਸਨੇਹਤੇਸ੍ਰਉਨਤਪੀ
ਆ।ਏਕਗਏਕੁਮਲਾਇਪਰਾਇਕੈਏਕਨਕੋਪਗਕਿਉਤਨਹੀਆ।ਚੰਡਕੇਬਾਨਕਿਧੋਂਕਰਭਾਹਿਚੋਖੇਕੈਦੈਤਗਈ
ਟੂਟਦੀਆ।੧੫੦।ਲੈਕਰਮੈਅਸਿਕੋਪਭਈਅਤਿਧਾਰਮਹਾਂਬਲਕੋਰਨਪਾਰਿਓ।ਦਉਰਕੈਨਉਰਹੁਤੇਬਹੁਦਾਨਵਟੇ
ਕਗਾਇਦੂਬਡੋਰਨਮਾਰਿਓ।ਕਉਤਕਿਤਾਛਬਿਕੋਰਨਪੇਖਤਬੈਕਬਿਇਓਮਨਮਾਹਿਬਿਚਾਰਿਓ।ਸਾਗਰਬਾਂਧਨਏਮਟੇ
ਨਲਮਾਨੋਪਹਾਰਉਖਾਰਕੈਡਾਰਿਓ।੧੫੧। ਦੋਹਰਾ। ਮਾਰਜਬੈਸੈਨਾਲਈਤਬੈਦੈਤਇਹਕੀਨ।ਸਸਤ੍ਰਧਾਰਕ



ਕਚੈਂਤ੍ਰਕੇਬਾਧਬੇਕੋਮਨਦੀਨੋ॥੧੫੨॥ ॥ਸਵੈਯਾ॥ ॥ਬਾਹਨਿਸਿੰਘਭਇਆਨਕਰੂਪਲਖਿਓਸਭਦੈਤਮਹਾਂਡਰਪ
ਏਉ॥ਲੀਖਲੀਏਕਰਚਕ੍ਰਅਉਬਕ੍ਰਸਰਾਸਨਪਤ੍ਰਬਾਚਿੰਤ੍ਰਬਨਾਇਓ॥ਧਾਇਭੁਜਾਬਲਆਪਨਹ੍ਵੈਹਮਸੋਤਿਨਐ
ਅਤਿਜੁਧਮਚਾਇਓ॥॥ਕ੍ਰੂਧਕੈਸ੍ਰਉਣਤਬੀਦਕਹੈਰਨਾਇਆਹੀਤੇਚੰਡਕਾਨਾਮੁਕਹਾਇਓ॥੧੫੩॥ਮਾਰਲਈਓਦਲ
ਅਉਰਭਜਿਓਤਬਕੋਪਕੈਆਪਨਹੀਸੁਭਰਿਓਹੈ॥ਚੰਡਪ੍ਰਚੰਡਸੋਜੁਧਕਰਿਓਅਸਿਹਾਥਛੁਟਿਓਮਨਨਾਹਰਿਓ
ਹੈ॥ਲੈਕੈਕੁਵੰਡਕਰੀਬਲਧਾਰਕੈਸ੍ਰੋਣਸਿਬੂਹਮੈਐਸੇਤਰਿਓਹੈ॥ਦੇਵਅਦੇਵਸਮੁੰਦ੍ਰਮਥਿਓਮਨੋਮੇਰਕੋਮਧਿਧਰਿਓਸੁ
ਫਿਰਿਓਹੈ॥੧੫੪॥ਕ੍ਰੂਧਕੈਜੁਧਕੇਦੈਤਬਲੀਰਨਸੈਨਕੈਪੈਰਕੇਪਾਰਪਧਾਰਿਓ॥ਲੈਕਰਵਾਰਅਉਢਾਰਸੰਭਾਰਕੈਸੀ
ਘਕੇਦਉਰਕੈਜਾਇਹਕਾਰਿਓ॥ਆਵਤਪੇਖਕੈਚੰਡਕੁਵੰਡਤੇਬਾਨਲਗਿਓਤਨਮੂਰਛਧਾਰਿਓ॥ਰਾਮਕੇਭ੍ਰਾਤਨਜਿਉ
ਹਨੂਮਾਨਕੋਸੈਲਸਮੇਤਧਰਾਪਰਡਾਰਿਓ॥੧੫੫॥ ॥ਸਵੈਯਾ॥ ॥ਫੇਰਉਠਿਓਕਰਲੈਕਰਵਾਰਕੋਚੰਡਪ੍ਰਚੰਡਸਿਓਜੁ
ਧਕਰਿਓਹੈ॥ਧਾਇਕੈਕੋਤਨਕੇਹਰਿਤੇਬਹੁਸ੍ਰਉਨਸਮੂਹਧਰਾਨਪਰਿਓਹੈ॥ਸੋਉਪਮਾਕਬਿਨੇਬਰਨੀਮਨਕੀਹਰਿ
ਨੀਤਿਹਨਾਉਧਰਿਓਹੈ॥ਗੇਰੂਨਗੇਪਰਕੈਬਰਖਾਧਰਨੀਪਰਮਾਨਹੁਰੰਗਢਰਿਓਹੈ॥੧੫੬॥ਸ੍ਰੋਣਤਬੀਦਸੋਚੰਡਪ੍ਰ
ਚੰਡਸੁਜੁਧਕਰਿਉਰਨਮਧਿਰੁਹੇਲੀ॥ਪੇਲਮੈਦਲਮੀਚਦਇਓਤਿਲਤੇਜਿਮੁਤੇਲਨਿਕਾਰਤਤੇਲੀ॥ਸ੍ਰਉਣਪ
ਰਿਉਧਰਨੀਪਰਦ੍ਵੈਰੰਗਰੇਜਕੀਰੇਨੀਜਿਉਫੂਟਕੈਫੈਲੀ॥ਘਾਉਲਸੈਤਨਦੈਤਨਕੇਜਨਦੀਪਕਮਧਿਫਨੂਸਕੀਬੇਲੀ
॥੧੫੭॥ਸ੍ਰਉਣਤਬੀਦਕੋਸ੍ਰਉਨਪਰਿਓਧਰਸ੍ਰਉਨਤਬੀਦਅਨੇਕਭਏਹੈ॥ਚੰਡਪ੍ਰਚੰਡਕੁਵੰਡਸੰਭਾਰਕੈਬਾਨਨਿਸਾ
ਬਸੀਧਾਰਦਏਹੈ॥ਸ੍ਰਉਨਸਮੂਹਸਮਾਇਗਏਬਹੁਰੋਸੋਭਏਹਤਿਫੇਰਿਲਏਹੈ॥ਬਾਰਧਾਰਪਰੈਧਰਨੀਪਰਮਾਨੋਬਿ
ਦਰ੍ਵੈਮਿਟਕੈਜੁਗਏਹੈ॥੧੫੮॥ ॥ਸਵੈਯਾ॥ ॥ਜੇਤਕਸ੍ਰਉਨਕੀਬੂੰਦਗਿਰੇਰਨਤੇਤਕਸ੍ਰਉਨਤਬੀਦਹ੍ਵੈਆਈ॥ਮਾ
ਰਹਿਮਾਰਪੁਕਾਰਹਕਾਰਕੈਚੰਡਪ੍ਰਚੰਡਕੇਸਾਮੁਹੇਧਾਈ॥ਪੇਖਕੈਕੌਤਕਿ ਤਾਛਿਨੋਮੈਕਵਿਨੇਮਨਮੈਉਪਮਾਠਹਰਾਈ
॥ਮਾਨਹੁਸੀਸਮਹਲਕੇਬੀਚਸੁਮੂਰਤਏਕਅਨੇਕਦਿਖਾਈ॥੧੫੯॥ਸ੍ਰਉਨਤਬੀਦਅਨੇਕਉਠੇਰਨਕ੍ਰੂਧਕੈਜੁਧਕੋ
ਫੇਰਜੁਟੇਹੈ॥ਚੰਡਪ੍ਰਚੰਡਕਮਾਨਤੇਬਾਨਸੁਭਾਨਕੀਅੰਸਸਮਾਨਛੁਟੇਹੈ॥ਮਾਰਬਿਦਾਰਦਏਸੁਭਏਫਿਰਲੋਹੂਗਰਾਜ
ਉਧਾਨਕੁਟੇਹੈ॥ਚੰਡਦਏਸਿਰਖੰਡਜੁਦੇਕਰਿਬੇਲਨਤੇਜਨਬਿਲਤੁਟੇਹੈ॥੧੬੦॥ਸ੍ਰਉਨਤਬੀਦਅਨੇਕਭਏਅਸਲੈਕਰਿ
ਚੰਡਸੁਐਸੇਉਠੇਹੈ॥ਬੂੰਦਨਤੇਉਠਕੈਬਹੁਦਾਨਵਬਾਨਨਬਾਰਦਜਾਨਵੁਠੇਹੈ॥ਫੇਰਕੁਵੰਡਪ੍ਰਚੰਡਸੰਭਾਰਿਕੈਬਾਨਪ੍ਰਹਾਰਸੀ
ਧਾਰਜੁਟੇਹੈ॥ਐਸੇਉਠੇਫਿਰਸ੍ਰਉਨਤੇਦੈਤਜੁਮਾਨਹੁਸੀਤਤੇਰੋਮਉਠੇਹੈ॥੧੬੧॥ ॥ਸਵੈਯਾ॥ ॥ਸ੍ਰਉਨਤਬੀਦਭਏਇਕਠੇ

ਬਾਰਚੰਡਪ੍ਰਚੰਡਕੋਘੇਰਲਇਓਹੈ॥ਚੰਡਅਗਾਸਿਧਦੂਹੂਮਿਲਕੈਸਭਦੈਤਨਕੋਦਲਮਾਰਲਓਹੈ॥ਫੇਰਉਠੇਫੁਨਕੇਕਰਕੈਸੁ
ਨਿਕੈਮੁਨਿਕੋਛੁਟਧਿਆਨਗਓਹੈ॥ਭੂਲਗਏਸੁਰਕੇਅਵਸਾਨਗੁਮਾਨਨਸ੍ਰਉਨਤਬਿੰਦਗਓਹੈ॥੧੬੨॥ ਦੋਹ
ਰਾ॥ ਰਕਤਬੀਜਸੋਚੰਡਕਾਇਉਕੀਨੋਬਰਜੁਧ॥ਅਗਨਤਭਏਦਾਨਵਤਬੈਕਛੁਨਬਸਾਇਓਕ੍ਰੁਧ॥੧੬੩
॥ਸ੍ਵੈਯਾ॥ ॥ਪੇਖਦਸੋਦਿਸਤੇਬਹੁਦਾਨਵਚੰਡਪ੍ਰਚੰਡਤਚੀਅਖੀਆ॥ਤਬਲੈਕੈਕ੍ਰਿਪਾਨਜੁਕਾਟਦਏਅਰਫੂਲਗੁਲਾ
ਬਕੀਜਿਉਪਖੀਆ॥ਸ੍ਰਉਨਕੀਛੀਟਪਰੀਤਨਚੰਡਕੇਸੋਉਪਮਾਕਵਿਨੇਲਖੀਆ॥ਜਨਕੰਚਨਮੰਦਰਮੋਜਰੀਆ
ਜਰਲਾਲਮਨੀਜੁਬਨਾਰਖੀਆ॥੧੬੪॥ਕ੍ਰੁਧਕੈਜੁਧਕਰਿਓਬਹੁਚੰਡਨੇਏਤੋਕਰਿਓਮਧਿਸੋਂਅਬਿਨਾਸੀ॥ਦੈ
ਤਨਕੇਬਧਕਾਰਨਕੋਨਿਜਭਾਲਤੇਜੁਆਲਕੀਲਾਟਨਿਕਾਸੀ॥ਕਾਲੀਪ੍ਰਤੱਛਭਈਤਿਹਤੇਰਨਫੈਲਰਹੀਭੈਜ
ਭੀਰਪ੍ਰਭਾਸੀ॥ਮਾਨਹੁਸ੍ਰਿੰਗਸੁਮੇਰਕੋਫੋਰਕੈਧਾਰਪਰੀਧਰਪੈਜਮਨਾਸੀ॥੧੬੫॥ਮੇਰੁਹਲਿਓਦਹਲਿਓਸੁਰਲੋਕਦਸੋ
ਦਿਸਭੂਧਰਭਾਜਤਭਾਰੀ॥ਚਾਲਪਰਿਓਤਿਹਚੌਦਹਲੋਕਮੈਬ੍ਰਹਮਭਇਓਮਨਮੈਭ੍ਰਮਭਾਰੀ॥ਧਿਆਨਰਹਿਓਨਜ
ਟੀਸੁਛੁਟੀਧਰਿਓਬਲਕੈਰਨਮੈਕਿਲਕਾਰੀ॥ਦੈਤਨਕੇਬਧਕਾਰਨਕੇਕਰਕਾਲਸੀਕਾਲੀਕ੍ਰਿਪਾਨਸੰਭਾਰੀ॥੧੬੬॥
ਦੋਹਰਾ ॥ਚੰਡੀਕਾਲੀਦੁਹੂਮਿਲਕੀਨੋਇਹੈਬਿਚਾਰ॥ਹਉਹਨਿਹੋਤੂੰਸ੍ਰਉਨਪੀਅਰਿਦਲਡਾਰਹਿਮਾਰਿ॥੧੬
੭॥ ਸ੍ਵੈਯਾ॥ ॥ਕਾਲੀਅਉਕੇਹਰਸੰਗਿਲੈਚੰਡਸੁਘੇਰਿਸਭੈਬਨਜੈਸੇਦਵਾਪੈ॥ਚੰਡਕੇਬਾਨਨਤੇਜਪ੍ਰਤਾਪਤੇਦੈਤਜ
ਰੈਜੈਸੇਈਟਅਵਾਪੈ॥ਕਾਲਕਾਸੌਣਪੀਓਤਿਨਕੋਕਵਿਨੇਮਨਮੈਲੀਓਭਾਉਭਵਾਪੈ॥ਮਾਨਹੁਸਿੰਧਕੋਨੀਰਸਭੈਮਿਲਿ
ਧਾਇਕੈਜਾਇਪਰੇਹੈਤਵਾਪੈ॥੧੬੮॥ਚੰਡਹਨੇਅਰੁਕਾਲਕਾਕੋਪਕੈਸ੍ਰਉਨਤਬਿੰਦਨਸੋਇਹੁਕੀਨੋ॥ਖੰਗਸੰਭਾਰਹਕਾਰਤ
ਕੈਕਿਲਕਾਰਬਿਦਾਰਸਭੈਦਲਦੀਨੋ॥ਆਮਿਖਸ੍ਰੋਣਅਚਿਓਬਹੁਕਾਲਕਾਤਾਛਬਿਕੋਕਵਿਇਉਮਨਚੀਨੋ॥ਮਾਨੋਛੁਧਾ
ਤਰੁਹੁਇਕੈਮਨੁਛਸੁਸਾਲਨਸਾਲਹਿਸੋਬਹੁਪੀਨੋ॥੧੬੯॥ਜੁਧਰਕਤਬੀਜਕਰਿਓਧਰਨੀਪਰਿਓਸੁਰਦੇਖਤਸਾਰੇ॥ਜੇ
ਤਕਸ੍ਰੋਨਕੀਬੂੰਦਗਿਰੈਉਠਤੇਤਕਰੂਪਅਨੇਕਹਿਧਾਰੇ॥ਜੋਗਨਆਨਫਿਰੀਚਹੂੰਓਰਤੇਸੀਸਜਟਾਕਰਖੱਪਰਭਾਰੇ॥ਸ੍ਰੋਨਤ
ਬੂੰਦਪਰੈਅਚਵੈਸਭਖੱਗਲੈਚੰਡਪ੍ਰਚੰਡਸੰਘਾਰੇ॥੧੭੦॥ਕਾਲੀਔਚੰਡਕੁਵੰਡਸੰਭਾਰਕੈਦੈਤਸੋਜੁੱਧਨਿਸੰਗਸਜਿਉਹੈ॥ਅ
ਰਮਹਾਂਰਨਮੱਧਭਈਪਹਰਏਕਲਉਸਾਰਸੋਸਾਰਬਜਿਉਹੈ॥ਸ੍ਰੋਨਤਬਿੰਦਗਿਰਿਓਧਰਨੀਪਰਆਇਉਹੀਅਸਸੋਅਰਸੀ
ਸਭਜਿਉਹੈ॥ਮਾਨੋਅਤੀਤਕਰਿਓਜਿਤਕੋਧਨਵਿੱਤਸਭੈਨਿਜਮਾਲਤਜਿਉਹੈ॥੧੭੧॥ ਸੋਰਠਾ ॥ਚੰਡੀਦਇਓਬਿਦਾਰ
ਸੈਨਪਾਨਕਾਲੀਕਰਿਓ॥ਛਿਨਮੈਡਾਰਿਓਮਾਰਸ੍ਰੋਨਤਬਿੰਦਦਾਨਵਮਹਾਂ॥੧੭੨॥ ॥ਇਤਿਸ੍ਰੀਮਾਰਕੰਡੇਪੁਰਾਣੇਸ੍ਰੀ



ਚੰਡੀਚਰਿਤ੍ਰਰਕਤਬੀਜਬਧਹਿਨਾਮਪੰਚਮੋਧਿਆਇ॥੫ ॥ਸਵੈਯਾ॥ ॥ਤੁਛਬਚੇਭਜਕੇਰਨਤਿਆਗਕੈਸੁੰਭ
ਨਿਸੁੰਭਪੈਜਾਇਪੁਕਾਰੇ॥ਸ੍ਰੌਨਤਬੀਜਹਨਿਓਦੁਹੂਨੇਮਿਲਅਉਰਮਹਾਂਭਟਮਾਰਬਿਦਾਰੇ॥ਇਉਸੁਨਕੈਉਨਕੇਮੁਖਤੇਤਬ
ਬੋਲਉਠਿਓਕਰਖੱਗਸੰਭਾਰੇ॥ਇਉਗਹਿਨੈਬਹੁਚੰਡਪ੍ਰਚੰਡਅਜਾਬਨਮੇਜਿਮਸਿੰਘਪਛਾਰੇ॥੧੭੩॥ ਦੋਹਰਾ॥ ਸਕ
ਲਕਟਕਕੈਭਟਨਕੇਦਇਓਜੁਧਕੋਸਾਜ॥ਸਸਤ੍ਰਪਹਰਕੈਇਉਕਹਿਓਹਨਿਹੋਚੰਡਹਿਆਜ॥੧੭੪॥ ਸਵੈਯਾ॥ ਕੋ
ਪਕੈਸੁੰਭਨਿਸੁੰਭਚੜ੍ਹੇਧੁਨਿਦੁੰਦਭਕੀਦਸਹੂੰਦਿਸਧਾਈ॥ਪਾਇਕਅਗਛਏਮੋਧਿਬਾਜਰਥੀਗਜਸਾਜਕੈਪਾਤਿਬਨਾ
ਈ॥ਮਾਤੇਮਤੰਗਕੇਪੁੰਜਨਊਪਰਸੁੰਦਰਤੁੰਗਧੁਜਾਫਹਰਾਈ॥ਸਕ੍ਰਸੋਂਜੁਧਕੇਹੇਤਮਨੋਪਰਛਾਡਿਸਪੱਛਉਡੇਗਿਰਰਾਈ॥੧੭੫
॥ਦੋਹਰਾ॥ ॥ਸੁੰਭਨਿਸੁੰਭਬਨਾਇਦਲਘੇਰਲਇਓਗਿਰਰਾਜ॥ਕਵਚਅੰਗਕਸਕੈਪਕਰਉਠੇਸਿੰਘਜਿਉਗਾਜ॥੧੭੬
॥ਸਵੈਯਾ ॥ਸੁੰਭਨਿਸੁੰਭਸੁਬੀਰਬਲੀਮਨਕੋਪਭਰੇਰਨਭੂਮਹਿਆਏ॥ਦੇਖਨਮੋਸੁਭਅੰਗਉਤੰਗਤੁਰਾਕਰਿਤੇਜਧਰਾ
ਪਰਧਾਏ॥ਧੂਰਉਡੀਤਬਤਾਛਿਨਮੋਤਿਹਕੇਕਿਨਕਾਪਗਸੋਲਪਟਾਏ॥ਠਉਰਅਡੀਠਕੇਜੈਕਰਬੇਕਹਿਤੇਜਮੋਨੋਮਨਸੀ
ਖਨਆਏ॥੧੭੭॥ ਦੋਹਰਾ ॥ਚੰਡਕਾਲਕਾਸ੍ਰਵਨਮੋਤਨਕਭਨਕਸੁਨਲੀਨ॥ਉਤਰਸਿੰਘਗਿਰਰਾਜਤੇਮਹਾਂਕੁਲਾਹਲਕੀ
ਨ॥੧੭੮॥ ਸਵੈਯਾ ॥ਆਵਤਦੇਖਕੈਚੰਡਪ੍ਰਚੰਡਕੋਕੋਪਕਰਿਓਮਨਮੋਅਤਿਦਾਨੋ॥ਨਾਸਕਰੋਇਹਕੋਛਿਨਮੋਕਰਬਾਨਸੰਭਾਰਬ
ਡੋਧਨੁਤਾਨੋ॥ਕਾਲੀਕੋਬਕ੍ਰਬਿਲੋਕਨਤੇਸੁਉਠਿਓਮਨਮੋਭ੍ਰਮਜਿਉਜਮਜਾਨੋ॥ਬਾਨਸਮੂਹਚਲਾਇਦਏਕਿਲਕਾਰਉਠਿ
ਓਜੁਪ੍ਰਲੈਘਨਮਾਨੋ॥੧੭੯॥ਬੈਰਨਕੇਘਨਸੇਦਲਪੈਠਲਇਓਕਰਮੈਧਨਸਾਇਕਐਸੋ॥ਸਿਆਮਭੁਜੰਗਸੇਦੈਤਹਨੇਤਮਜੋ
ਸੋਹਰੇਰਵਕੀਕਿਰਨੈਸੋ॥ਭਾਜਗਈਧੁਜਨੀਡਰਕੈਕਬਿਕੋਉਕਹੈਤਿਹਕੀਛਬਿਕੈਸੋ॥ਭੂਮਿਕੋਸੌਨਭਰਿਓਮੁਖਦੇਖਕੈਛਾਡਚਲੇਰਨ
ਕੌਰਊਜੈਸੋ॥੧੮੦॥ ਕਬਿੱਤ ॥ਆਗਿਆਪਾਇਸੁੰਭਕੀਸੁਮਹਾਂਬੀਰਧੀਰਜੇਪੇਆਏਚੰਡਊਪਰਸੁਕ੍ਰੋਧਕੈਬਨੀਠਨੀ॥ਚੰਡਲੈਕੇ
ਬਾਨਔਕਮਾਨਕਾਲੀਕ੍ਰਿਪਾਨਛਿਨਮਧਕੈਕੈਬਲਸੁੰਭਕੀਹਨੀਅਨੀ॥ਭਰਤਜਖੇਤਮਹਾਂਪ੍ਰੇਤਕੀਨੇਬਾਨਨਸੋਬਿਚਲਬਿਬ
ਰਐਸੇਭਾਜਗੀਅਨੀਕਨੀ॥ਜੈਸੇਬਾਯੂਬਲਮੋਸਬੂਹਬਹੇਪਉਨਹੂੰਕੇਧੂਰਿਉਡਚਲੈਹੁਇਕੈਕੋਟਿਕਕਨੀਕਨੀ॥੧੮੧॥ ਸਵੈਯਾ
॥ਖੰਗਲੈਕਾਲੀਔਚੰਡੀਕੁਵੰਡਬਿਲੋਕਕੈਦਾਨਵਇਉਦਬਟੇਹੈ॥ਕੇਤਕਘਾਇਭਗਾਈਮੁਖਕਾਲਕਾਕੇਤਨਕੇਸਿਰਚੰਡਕਟੇਹੈ॥ਸੋ
ਨਤਸਿੰਧਭਇਓਧਰਮੈਰਨਛਾਡਿਗਏਇਕਦੈਤਫਟੇਹੈ॥ਸੁੰਭਪੈਜਾਇਕਹੀਤਿਨਇਉਬਹੁਬੀਰਮਹਾਂਤਿਹਠੌਰਲਟੇਹੈ॥੧੮੨
॥ਦੋਹਰਾ॥ ॥ਦੇਖਿਭਇਆਨਕਜੁਧਕੋਕੀਨੋਬਿਸਨਬਿਚਾਰ॥ਸਕਤਸਹਾਇਕਕੇਨਮਿਤਭੇਜੀਰਨਮੰਝਾਰ॥੧੮
੩॥ ॥ਸਵੈਯਾ॥ ॥ਆਇਸਪਾਇਸਭੈਸਕਤੀਚਲਕੈਤਹਚੰਡਪ੍ਰਚੰਡਪੈਆਈ॥ਦੇਵੀਕਾਹਿਓ



ਤਿਨਕੇਕਰਆਦਰਆਈਭੁਲੇਜਨਬੋਲਪਠਾਈ॥ਤਾਂਛਬਕੀਉਪਮਾਅਤਿਹੀਕਵਿਨੇਅਪਨੇਮਨਮੇਲਖਪਾਈ॥ਆ
ਨਹੁਸਾਵਨਮਾਸਨਦੀਚਲਕੈਜਲਰਾਸਮੈਆਨਸਮਾਈ॥੧੨॥ ਸ੍ਵੈਯਾ॥ ॥ਦੇਖਮਹਾਂਦਲਦੇਵਨਕੋਬਰਬੀ
ਰਸੁਸਾਮੁਹੇਜੁੱਧਕੋਧਾਏ॥ਬਾਨਨਸਾਬਹਨੇਬਲਕੈਰਨਮੈਬਹੁਆਵਤਬੀਰਗਿਰਾਏ॥ਦਾਰੁਨਸਾਬਚਬਾਇਗਏ
ਕਛੁਔਰਠਾਹੇਚਹੂੰਓਰਬਗਾਏ॥ਰਾਵਨਸੋਰਿਸਕੈਰਨਮੈਪਾਤਿਭਾਲਕਜਿਉਗਿਰਰਾਜਚਲਾਏ॥੧੩॥ਫੇਰਲੈਪਾਨ
ਕ੍ਰਿਪਾਨਸੰਭਾਰਕੈਦੈਤਨਸੋਬਹੁਜੁੱਧਕਰਿਓਹੈ॥ਮਾਰਬਿਦਾਰਸੰਘਾਰਦਏਬਹੁਭੂਮਪਰੇਭਟਸੈਨਡਰਿਓਹੈ॥ਜੂਦਬ
ਪਜੇਆਰਿਸੀਸਨਤੇਕਵਿਨੇਤਿਹਕੋਇਹਭਾਉਧਰਿਓਹੈ॥ਮਾਨੋਪਹਾਰਕੋਸ੍ਰਿੰਗਹੁਤੇਧਰਨੀਪਰਆਨਤੁਸਾਰਪਰਿਓ
ਹੈ॥੧੪॥ ਦੋਹਰਾ॥ ॥ਭਾਜਗਈਧ੍ਵਜਨੀਸਭੈਰਪੁਜੋਨਕਛੁਉਪਾਉ॥ਸੁੰਭਨਿਸੁੰਭਹਿਸੋਕਹਯੋਦਲਲੈਤੁਮਹੂੰ
ਜਾਉ॥੧੫॥ ਸ੍ਵੈਯਾ॥ ॥ਮਾਨਕੈਸੁੰਭਕੋਬੋਲਨਿਸੁੰਭਚਲਯੋਦਲਸਾਜਮਹਾਂਬਲਐਸੋ॥ਭਾਰਬਜੇਉਰਨ
ਮੋਰਿਸੁਪਾਰਬਕ੍ਰੁੱਧਕੈਜੁੱਧਕਰਯੋਕਰਨੈਸੋ॥ਚੰਡਿਕੇਬਾਨਲਗੇਬਹੁਦੈਤਕੋਫੋਰਕੈਪਾਰਭਏਤਨਕੈਸੋ॥ਸਾਵਨਮਾਸਕ੍ਰਿ
ਸਾਨਕੇਖੇਤਉਗੇਮਨੋਧਾਨਕੇਅੰਕੁਰਜੈਸੋ॥੧੬॥ ਸ੍ਵੈਯਾ॥ ॥ਬਾਨਨਸਾਬਗਿਰਾਇਦਏਬਹੁਰੋਅਸਿਲੈਕ
ਰਯੋਰਨਕੀਨੋ॥ਮਾਰਬਿਦਾਰਦਈਧ੍ਵਜਨੀਸਭਦਾਨਵਕੋਬਲਪ੍ਰਾਨਯੋਛੀਨੋ॥ਸੈਨਸਮੂਹਪਰਿਓਤਿਹਠੌਰਤਹਾਂਕਵਿ
ਨੇਜਸਯੋਮਨਦੀਨੋ॥ਸਾਤਹੂੰਸਾਗਰਕੋਰਚਕੈਬਿਧਿਆਠਵੋਸਿੰਧਕਰਯੋਹੈਨਵੀਨੋ॥੧੭॥ਲੈਕਰਮੈਅਸਿਚੰਡਿਪ੍ਰਚੰ
ਡਸੁਕ੍ਰੁੱਧਭਈਰਨਮੱਧਲਰੀਹੈ॥ਫੇਰਦਈਚਤੁਰੰਗਚਮੂਬਲਕੈਬਹੁਕਾਲਕਾਮਾਰਧਰੀਹੈ॥ਰੂਪਦਿਖਾਇਭਯਾਨ
ਕਯੋਅਸੁਰੰਪਤਿਭ੍ਰਾਤਕੀਕ੍ਰਾਂਤਹਰੀਹੈ॥ਸੈਨਸੋਲਾਲਭਈਧਰਨੀਸੁਮਨੋਅੰਗਸੂਹੀਕੀਸਾਰੀਕਰੀਹੈ॥੧੮॥ਦੈਤਸੰ
ਭਾਰਸਭੈਅਪਨੇਬਲਚੰਡਿਸੋਜੁੱਧਕੋਫੇਰਅਰੇਹੈਂ॥ਆਯੁਧਧਾਰਲਰੇਰਨਯੋਜਨਦੀਪਕਮੱਧਪਤੰਗਪਰੇਹੈਂ॥ਚੰਡਿਪ੍ਰ
ਚੰਡਕੁਵੰਡਸੰਭਾਰਸਭੈਰਨਮੱਧਟੂਕਕਰੇਹੈ॥ਮਾਨੋਮਹਾਬਨਮੈਬਰਬ੍ਰਿਛਨਕਾਟਕੈਬਾਢੀਜੁਦੇਕੈਧਰੇਹੈ॥੧੯॥
ਸ੍ਵੈਯਾ॥ ॥ਮਾਰਲਯੋਦਲਔਰਭਜਿਓਮਨਮੈਤਬਕੋਪਨਿਸੁੰਭਕਰਿਓਹੈ॥ਚੰਡਿਕੇਸਾਮੁਹਿਆਨਅਰਯੋਅ
ੜਿਜੁੱਧਕਰਯੋਪਗਨਾਹਿਟਰਿਓਹੈ॥ਚੰਡਿਕੇਬਾਨਲਾਗਿਓਮੁਖਦੈਤਕੇਸੈਨਸਮੂਹਪਠਾਨਪਰਿਓਹੈ॥ਮਾਨਹੁਰਾਹੁਗ੍ਰ
ਸਿਓਨਭਭਾਨਸੁਸੈਨਤਕੋਅਤਿਬੈਨਕਰਿਓਹੈ॥੨੦॥ਸਾਂਗਸੰਭਾਰਕਰੰਬਲਧਾਰਕੈਚੰਡਿਦਈਰਿਪੁਭਾਲਮੈਐਸੋ॥
ਜੋਰਕੈਫੋਰਗਈਸਿਰੜ੍ਹਾਨਕੋਪਾਰਭਈਪਟਫਾਰਅਨੈਸੋ॥ਸ੍ਰੋਨਕੀਧਾਰਚਲੀਪ੍ਰਬਊਰਧਸੋਉਪਮਾਸੁਭਈਕਹੁਕੈਸੋ
॥ਮਾਨੋਮਹੇਸਕੇਤੀਸਰੇਨੈਨਕੀਜੋਤਉਦੋਤਭਈਖੁਲਤੈਸੋ॥੨੧॥ਦੈਤਨਿਕਾਸਕੈਸਾਂਗਵਹੈਬਲਕੈਤਬਚੰਡਿਪ੍ਰਚੰਡ



ਕੈਦੀਨੀ।ਜਾਇਲਗੇਤਿਹਕੇਮੁਖਮੈਬਾਹਿਸੈਨਪਰੋਜੋਅਤਿਹੀਛਬਕੀਨੀ।ਯੋਉਪਮਾਉਪਜੀਮਨਮੈਕਬਿਕੇਨੇਇਹਭ
ਭਸੋਈਕਹਿਦੀਨੀ।ਮਾਨਹੁਮੰਗਲਦੀਪਕੀਨਾਰਿਗਰੇਮੈਤਬੋਰਕੀਪੀਕਨਦੀਨੀ।੨੨॥ ਸ੍ਵੈਯਾ॥ ।ਜੁੱਧ
ਨਿਸੁੰਭਕਰਿਓਅਤਿਧੀਜਸਜਾਛਬਕੇਕਬਿਕੇਬਰਨੈ।ਨਹਿਭੀਖਮਦ੍ਰੋਣਕ੍ਰਿਪਾਅਰਦ੍ਰੋਣਜਭੀਮਨਅਰਜਨਐਕ
ਰਨੈ।ਬਹੁਦਾਨਵਕੇਤਨਸ੍ਰੋਨਕੀਧਾਰਛੂਟੀਸੁਲਗੇਸਰਕੇਫਰਨੈ।ਜਨਰਾਤਕੇਦੂਗਬਿਭਾਸਰਸੋਦਿਸਫੈਲਚਲੀਗਦਿ
ਕੀਕਿਰਨੈ।੨੩॥ਚੰਡਿਲੈਚੱਕ੍ਰਧਸੀਰਨਮੈਰਿਸਕੱਧਕੀਓਬਹੁਦਾਨਵਮਾਰੇ।ਫੇਰਿਗਦਾਗਹਿਕੈਲਹਿਕੈਚਹਿਕੈਰਿਪ
ਸੈਨਪਤੀਲਲਕਾਰੇ।ਲੈਕਰਖੱਗਅਦੱਗਮਹਾਸੈਰਦੈਤਨਕੇਬਹੁਭੂਪਰਝਾਰੇ।ਰਾਮਕੇਜੁੱਧਸਮੇਹਨੁਮਾਨਜੁਆਨਮ
ਨੋਗਰੂਏਗਿਰਡਾਰੇ।੨੪॥ ਸ੍ਵੈਯਾ॥ ।ਦਾਨਵਏਕਦਵੈਬਲਟਨਾਕ੍ਰਿਪਾਨਲੈਪਾਨਹਕਾਰਕੈਧਾਯੋ।ਕਾਢਕੈ
ਖੱਗਸੁਚੰਡਿਕਾਮਜਾਨਤੇਤਾਨਬੀਚਭਲੇਬਰਲਾਯੋ।ਟੂਟਪਰਿਓਸਿਰਦਾਪਰਤੇਜਸਯਾਛਬਕੇਕਬਿਕੇਮਨਆਯੋ
।ਊਚਧਰਾਧਰਉਪਰਤੋਗੀਫਲੇਕਾਕਕਰਾਲਭੁਜੰਗਮਖਾਯੋ।੨੫॥ ਸ੍ਵੈਯਾ॥ ।ਬੀਰਨਿਸੁੰਭਕੋਦੈਤਬਲੀਏ
ਕਪ੍ਰੇਰਤੁਰੰਗਗਯੰਦਨਸਾਮੁਹਿਦੇਖਤਧੀਰਜਨਾਹਿਰਹੇ।ਅਬਕੋਸਮਰੱਥਯਹੈਬਿਕ੍ਰਮਜਾਮਹਿ।ਚੰਡਿਲੈਪਾਨਕ੍ਰਿਪਾ
ਨਹਨੇਅਰਿਫੇਰਦਈਸਿਰਦਾਨਵਤਾਅਹਿ।ਮੁੰਡਹਿਤੁੰਡਹਿਰੁੰਡਹਿਚੀਰਪਲਾਨਕਿਕਾਨਧਸੀਬਸੁਧਾਮਹਿ।੨੬॥ਯੋ
ਜਬਦੈਤਹਤਿਓਬਰਚੰਡਿਸੁਔਰਚਲਿਓਰਨਮਧਪਚਾਰੇ।ਕੇਹਰਿਕੇਸਮੁਹਾਇਰਿਸਾਇਕੈਧਾਇਕੈਘਾਇਦ੍ਰਤੀਨਕ
ਰੋ।ਚੰਡਿਲਈਕਰਵਾਰਸੰਭਾਰਹਕਾਰਕੈਸੀਸਦਈਬਲਧਾਰੋ।ਜਾਇਪਰਿਓਸਿਰਦੂਰਪਰਾਇਜਿਉਟੂਟਤਅੰਬਬ
ਯਾਰਕੇਮਾਰੇ।੨੭॥ਜਾਨਿਨਿਦਾਨਕੋਜੁੱਧਬਨਿਓਰਨਦੈਤਸਬੂਹਸਬੈਉਠਧਾਏ।ਸਾਰਸੋਸਾਰਕੀਮਾਰਮਚੀਤਬਕ
।ਇਰਛਾਡਕੈਖੇਤਪਰਾਏ।ਚੰਡਿਕੇਖੱਗਗਦਾਲਗਦਾਨਵਰੰਚਕਰੰਚਕਦੈਤਨਲਾਏ।ਮੂੰਡਰਲਾਇਹਲਾਇਮਨੋਤਰਕਾਛ
ਨਿਪੇਤਤੇਤੂਤਗਿਰਾਏ।੨੮॥ ਸ੍ਵੈਯਾ॥ ।ਪੇਖਚਮੂੰਬਹੁਦੈਤਨਕੀਪੁਨਚੰਡਕਾਆਪਨੇਸਸਤ੍ਰਸੰਭਾਰੇ।ਬੀਰਨਕੇ
ਤਨਚੀਰਪਚੀਰਸੈਦੈਤਹਕਾਰਪਛਾਰਸੰਘਾਰੇ।ਘਾਉਲਗੇਤਿਨਕੇਰਨਭੂਮਿਮੈਟੂਟਪਰੇਧਰਤੇਸਿਰਨਯਾਰੇ।ਜੁੱਧਸਮੇ
ਸੁਤਭਾਨਮਨੋਸਸਿਕੇਸਭਟੂਕਜੁਦੇਕਰਡਾਰੇ।੨੯॥ ਸ੍ਵੈਯਾ॥ ।ਚੰਡਿਪ੍ਰਚੰਡਤਬੈਬਲਧਾਰਸੰਭਾਰਲਈਕਰ
ਵਾਰਕਰੀਕਰਾ।ਕੋਪਦਈਅਨਿਸੁੰਭਕੇਸੀਸਬਹੀਇਹਭਾਂਤਰਹੀਤਰਵਾਤਰਾ।ਕੌਨਸਰਾਹਿਕਰੈਕਹਿਤਾਛਿਨਸੋਬਿ
ਬਦੋਇਪਰੇਧਰਨੀਪਰ।ਮਾਨਹੁਸਾਬਕੀਤਾਰਲੈਗਾਬਰਲਾਈਹੈਸਾਬਨਕੋਸਬਨੀਗਰ।੩੦॥
।ਇਤਿਸ੍ਰੀਮਾਰਕੰਡੇਪੁਰਾਨੇਸ੍ਰੀਚੰਡੀਚਰਿਤ੍ਰੇਨਿਸੁੰਭਬਧਹਿਖਸਟਮੋਧਯਾਇ॥੬॥ ੨੦੨॥

ਦੋਹਰਾ। ॥ਜਬਨਿਸੁੰਭਰਨਮਾਰਿਓਦੇਵੀਇਹਪ੍ਰ
ਕਾਰ।ਭਾਜਦੈਤਾਇਕਸੁੰਭਪੈਗਯੋਤੁਰੰਗਮਝਾਰ।੧।ਆਨਸੁੰਭਪੈਤਿਨਕਹੀਸਕਲਜੁੱਧਕੀਬਾਤ।ਤਬਭ੍ਰਾਤਾਤੋਦਾਨਵ
ਸਭੈਮਾਰਭਯੋਤੁਮਭ੍ਰਾਤ।੨॥ ਸੈਯਾ। ॥ਸੁੰਭਨਿਸੁੰਭਹਨਿਓਸੁਨਕੈਬਰਬੀਰਕੈਚਿੱਤਨਛੋਭਸਮਾਯੋ।ਸਾਜ
ਚੜ੍ਹਿਓਗਜਬਾਜਸਮਾਜਕੈਦਾਨਵਪੁੰਜਲਏਰਨਆਯੋ।ਭੂਮਭਯਾਨਕਲੋਥਪਰੀਲਖਸ੍ਰੋਨਸਮੂਹਮਹਾਬਿਸਮਾਯੋ।
ਮਾਨਹੁਸਾਰੁਸਤੀਉਮਗੀਜਲਸਾਗਰਕੋਮਿਲਬੇਕਹੁਧਾਯੋ।੩॥ ਸੈਯਾ। ॥ਚੰਡਿਪ੍ਰਚੰਡਸੁਕੋਪਕਰਕਾਲਕਾਔ
ਸਕਤੀਮਿਲਜੁੱਧਕਰਿਓਤਿਹ।ਦਾਨਵਸੈਨਹਤੀ।ਇਨਹੂਸਭਯੌਕਹਿਕੈਮਨਕੋਪਭਰਿਓਤਿਹ।ਬੀਰਧਕਬੀਰਧਪਾਰਿਓਅਦਲੋ
ਕੈਸੋਕਰੈਪਾਇਨਆਰੀਧਰਿਓਤਿਹ।ਧਾਇਸਾਬਿਓਨਭਯੋਭਯਭੀਤਹਿਚੀਤਹਿਮਾਨਹੁਲੰਗਿਪਾਰਿਓਤਿਹ।੪॥ ਸੈਯਾ

॥ਫੇਰਕਹਿਓਦਲਕੋਜਬਸੁੰਭਸੁਮਾਨਚਲੇਤਬਦੈਤਘਨੇ।ਗਜਬਾਜਸੁਬਾਜਨਕੇਅਸਵਾਰਬੀਰਬਧਾਇ
ਕਰੈਨਗਨੇ।ਤਹਾਂਘੇਰਲਈਚਹੂੰਓਰਤੇਚੰਡਿਮਧਾਂਤਿਨਕੇਰਨਦੀਹਬਨੇ।ਮਾਨਹੁਭਾਨਕੋਛਾਇਲਯੋਉਮਡੇਘਨਘੋਰ
ਘਮੰਡਘਟਾਨਿਸਨੇ।੫॥ ਦੋਹਰਾ। ॥ਚਹੂੰਓਰਘੇਰੋਪਰਯੋਤਬਦੇਵੀਇਹਕੀਨ।ਕਾਲੀਸੋਹਸਿਤਿਨਕਹੀਨੈ
ਨਸੈਨਕਰਦੀਨ।੬॥ ਕਬਿੱਤ। ॥ਕੇਤੇਮਾਰਡਾਰੇਔਕੇਤਕਚਬਾਇਡਾਰੇਕੇਤਕਬਗਾਇਡਾਰੇਕਾਲੀਕੋਪਤਬ
ਹੀ।ਬਾਜਗਜਭਾਰੇਤੇਤੋਨਖਨਸੋਫਾਰਡਾਰੇਐਸੋਰਨਭੈਕਰਨਭਯੋਆਗੇਕਬਹੀ।ਭਾਗੇਬਹੁਬੀਰਕਹੂੰਸੁੱਧਨਰਹੀ
ਸਰੀਰਹਾਲਚਾਲਪਰੀਮਾਰੇਆਪਸੀਮੈਂਦਬਹੀ।ਪੇਖਸੁਰਰਾਇਮਨਹਰਖਬਢਾਇਸੁਰਪੁੰਜਨਬੁਲਾਇਕਰੈਜੈਜੈਕਾ
ਰਸਬਹੀ।੭॥ ਕਬਿੱਤ। ॥ਕ੍ਰੋਧਮਾਨਭਯੋਕਯੋਰਾਜਾਸਬਦੈਤਨਕੋਐਸੋਜੁੱਧਕੀਨੋਕਾਲੀਡਾਰੋਸਭਬੀਰਮਾ
ਰਕੈ।ਬਲਕੋਸੰਭਾਰਕਰਲੀਨੀਕਰਵਾਰਢਾਰਪੈਠੇਰਨਮਧਮਾਰਮਾਰਯੋਉਚਾਰਕੈ।ਸਾਬਤਏਸੁੰਭਕੇਸੁਮਹਾਂਬੀਰ
ਧੀਰਜੋਧੇਲੀਨੇਹਥਿਯਾਰਆਪਆਪਨੇਸੰਭਾਰਕੈ।ਐਸੇਚਲੇਦਾਨੋਗਰਿਮੰਡਲਛਪਾਨੋਮਾਨੋਸਲਭਉਡਾਨੇਪੁੰਜਪੰਖ
ਨਸੁਧਾਰਕੈ।੮॥ ਸੈਯਾ। ॥ਦਾਨਵਸੈਨਲਖੇਬਲਵਾਨਸੁਬਾਹਨਚੰਡਿਪ੍ਰਚੰਡਭ੍ਰਮਾਨੋ।ਚੱਕ੍ਰਅਲਾਤਕੀਬਾਤ
ਬਘੂਰਨਛੱਤ੍ਰਨਹੀਸਮਔਖਰਸਾਨੋ।ਤਾਰਨਮਾਹਿਸੁਐਸੋਫਿਰੈਓਜਲਭੌਰਨਹੀਸਰਤਾਹਿਬਖਾਨੋ।ਔਰਨਹੀਉਪ
ਮਾਉਪਜੈਸੁਦੂਹੂੰਦੁਖਕੇਹਰਿਕੇਮੁਖਮਾਨੋ।੯॥ਜੁੱਧਮਹਾਂਅਸੁਰੰਗਨਸਾਥਭਯੋਤਬਚੰਡਪ੍ਰਚੰਡਹਿਭਾਰੀ।ਮਲਾਯ
ਰਹਕਾਰਸੁਧਰਾਸ਼ਿਵਰਸੀਘ੍ਰਾਦਵੀਰਨਕਾਟੀ।ਖੇਤਭਯੋਤਹਾਂਚਾਰਸੈਕੋਸਲੋਸੋਉਪਮਾਕਵਿਦੇਖਬਿਚਾਰੀ।ਪੂਰਨਕੇ
ਕਪਰੀਨਪਈਜੋਗਿਰੇਧਰਪੇਬਰਗੇਉਪਤਝਾਰੀ।੧੦॥ਆਰਬਲੁੰਰਭੁਰੰਗਨਬੀਤਬਚੀਨੇਰਹੇਸੁੰਭਚਮੂੰਡਕੋਆਗਾ



॥ਚਾਲਪਰਿਓਅਵਨੀਸਿਗਰੀਹਰਿਜੂਹਰਿਆਸਨਤੇਉਠਭਾਗਾ॥ਸੁਖਗਏਜੋੜਸਕੈਹਠਿਹਾਰਿਸੁਸੰਕਾਤਿਅੰਕ
ਮਹਾਭਏਜਾਗਾ॥ਕ੍ਰਾਗਰਉਠਲਪਟਾਇਕਰਿਮਧਮਾਨਹੁਮੰਡਕੀਆਲਕੇਤਾਗਾ॥੧੧॥ ਸੈਯਾ॥ ॥ਚੰਡਿ
ਕੇਸਾਮ੍ਹਹਿਆਇਕੈਸੁੰਭਕਹਿਓਮੁਖਸੋਇਹੀਮੇਸਭਜਾਨੀ॥ਕਾਲੀਸਮੇਤਸਬੈਸਕਤੀਮਿਲਦੀਨਿਖਪਾਇਸਭੈਦਲ
ਬਾਨੀ॥ਚੰਡਿਕਹਿਓਮੁਖਤੇਉਨਕੋਤੇਊਤਾਹਿਨਗੌਰਕੇਮਧਸਮਾਨੀ॥ਜਿਉਸਰਤਾਕੇਪ੍ਰਵਾਹਕੇਬੀਚਮਿਲੇਬਰਖਾਬੁ
ਬੂੰਦਨਪਾਨੀ॥੧੨॥ ਸੈਯਾ॥ ॥ਕੈਬਲਚੰਡਿਮਹਾਂਰਨਮਧਸੁਲੈਜਮਦਾੜ੍ਹਕੀਤਾਪਰਲਾਈ॥ਬੈਠਗਈਆਰਿ
ਕੇਮੁਖਮੈਤਿਹਸੈਨਤਜੁੱਗਨਿਪੂਰਅਘਾਈ॥ਦੀਰਘਜੁੱਧਬਿਲੋਕਕੈਬ੍ਰਹਮਪਿਕਦੀਸਰਕੇਮਨਮੈਇਹਆਈ॥ਲੋਥਪੈਲ
ਬਗਈਧਰਪੈਸੁਮਨੋਸੁਰਲੋਗਕੀਸੀੜੀਬਨਾਈ॥੧੩॥ਸ੍ਰੋਣਤਭੂਮਿਗਰੀਤਿਕਾਕੂੰਪਕੈਜੁੱਧਅਨੇਕਨਵਾਰਮਾਚਿਓ
ਹੈ॥ਜਿਉਕਜੁੱਗਨਿਗ੍ਰਿਧਮਜੂਰਰਕੱਤੁਕੀਕੀਚਮੈਈਸਨਾਚਿਓਹੈ॥ਲੁੱਥਪੈਲੁੱਥਸੁਭੀਤਿਭਈਸਿਤਭੂਰਮਨੋਮੇਦਲੈਤ
ਹਿਗਾਰਿਓਹੈ॥ਭੌਨਰੰਗੀਨਬਨਾਇਮਨੋਕਰਮਾਦਸਾਚਿਤ੍ਰਬਚਿਤ੍ਰਗਰਿਓਹੈ॥੧੪॥ ਸੈਯਾ॥ ॥ਦ੍ਵੰਦਸੁਜੁੱਧਭ
ਓਰਨਮੈਉਤਸੁੰਭਇਤੈਬਰਚੰਡਿਸਭਾਰੀ॥ਘਾਇਅਨੇਕਭਏਦੁਹੂੰਕੇਤਨਪੌਰਖਗਾਓਸਭਦੈਤਕੋਹਾਰੀ॥ਹੀਨਭਈ
ਬਲਤੇਉਜਕਾਂਪਤਸੋਉਪਮਾਕਵਿਐਸੋਵਿਚਾਰੀ॥ਮਾਨਹੁਗਾਰੜੂਕੇਬਲਤੇਛਟੀਪੰਚਮੁਖੀਨ੍ਰਗਾਸਾਪਨਕਾਰੀ॥੧੫
ਕੋਪਭਈਬਰਖੰਡਮਹਾਬਹੁਜੁੱਧਕਰਿਓਰਨਮੈਬਲਧਾਰੀ॥ਲੈਕੇਕ੍ਰਿਪਾਨਮਹਾਂਬਲਦਾਨਪਚਾਰਕੈਸੁੰਭਕੇਊਪਰਝਾਰੀ॥
ਸਾਰਸੋਸਾਰਕੀਧਾਰਬਜੀਝਨਕਾਰਉਠੀਤਿਹਤੇਚਿਨਗਾਰੀ॥ਮਾਨਹੁਭਾਦਵਮਾਸਕੀਰੈਨਲਸੈਪਟਬੀਜਨਕੀਚਮਕ
ਰੀ॥੧੬॥ਘਾਇਨਤੇਬਹੁਸੈਨਪਰਿਓਬਲਹੀਨਭਯੋਨ੍ਰਿਪਸੁੰਭਰੇਕੈਸੇ॥ਜੋਤਘਟੀਮੁਖਕੀਤਨਕੀਮਨੋਪੂਰਨਤੇਪ
ਰਿਵਾਸਸਿਜੈਸੇ॥ਚੰਡਿਲਯੋਕਰਸੁੰਭਉਠਾਇਕਹਿਓਕਵਿਨੇਮੁਖਤੇਜਸਐਸੇ॥ਟੱਛਕਗੋਧਨਕੋਹਿਤਕਾਨਉਠਾਇ
ਲਯੋਗਿਰਗੋਧਨਜੈਸੇ॥੧੭॥ ਦੋਹਰਾ॥ ॥ਕਰਤੇਗਿਰਧਰਨੀਪਰਿਓਪਰਤੇਗਯੋਅਕਾਸ॥ਸੁੰਭਸੀਘਾਰਨ
ਕੇਨਮਿਤਗਈਚੰਡਿਤਿਹਪਾਸ॥੧੮॥ ਸੈਯਾ॥ ॥ਬੀਰਤਬੈਨਭਮੰਡਲਚੰਡਕਾਜੁੱਧਕਰਿਓਜਿਮਆਗੇਨਹੋਊ
॥ਸੂਰਜਚੰਦਨਛੱਤ੍ਰਸਚੀਪਤਿਔਰਸਬੈਸੁਰਪੇਖਤਸੋਊ॥ਖੈਂਚਕੈਮੂੰਡਦਈਕਰਦਾਰਕੀਏਕਕੋਮਾਰਕੀਏਤਬਦੋਊ॥ਸੁੰ
ਭਦੁਟੂਕਹ੍ਵੈਭੂਮਪਰਿਓਰਨਜਿਉਕਲਦੰਤ੍ਰਸੋਚੀਰਤਕੋਊ॥੧੯॥ ਦੋਹਰਾ॥ ॥ਸੁੰਭਮਾਰਕੈਚੰਡਕਾਉਠੀਸੁਸੰਖਬ
ਜਾਇ॥ਤਬਧੁਨਿਘੰਟਾਕੀਕਰੀਮਹਾਮੋਦਮਨਪਾਇ॥੨੦॥ਦੈਤਰਾਜਛਿਨਮੈਹਨਓਦੇਵੀਇਹਪ੍ਰਕਾਰ॥ਅਸਟਕਮਨੈ
ਸਸਤ੍ਰਗਹਿਸੈਨਾਦਈਸੰਘਾਰ॥੨੧॥ ਸੈਯਾ॥ ॥ਚੰਡਿਕੇਕੋਪਨਓਪਰਹੇਰਨਐਆਸਿਧਾਰਭਈਸਮੁਹਾਈ॥

ੰਾਗਬਿਦਾਰਸੰਘਾਰਦਏਤਬਭੂਪਾਬਿਨਾਕਰੈਕੌਨਲਰਾਈ॥ਕਾਂਪਉਠੇਅਰਿਤ੍ਰਾਸਹੀਏਧਰਛਾਡਦਈਸਭਪੌਰਖਤਾ
ਈ॥ਦੈਤਰਲੇਤਜਖੇਤਾਹਿਯੋਜੈਸੇਵਡੋਗ੍ਯਨਲੋਭਤੇਜਾਤਪਰਾਈ॥ ੨੨॥ ॥ਇਤਿਸ੍ਰੀਮਾਰਕੰ
ਡੇਯਪੁਰਾਨੇਸ੍ਰੀਚੰਡੀਚਰਿਤ੍ਰੇਸੁੰਭਬਧਨਾਮਸਪਤਮੋਧ੍ਯਾਇ॥ ੭॥ ੨੨੪॥

ਸ੍ਵੈਯਾ॥ ॥ਭ੍ਰਾਜਗਯੋਮਘਵਾਜਿਨਕੇਡਰਬ੍ਰਹਮਤੇਆਦਿਸਭੈਭੈਭੀਤੋ॥ਤੇਈਵੇਦੈਤਪਰਾ
ਇਗਏਰਨਹਾਰਨਿਹਾਰਭਏਬਲਗੀਤੋ॥ਜੰਬੁਕਾਰਿਧ੍ਰਨਿਰਾਸਭਏਬਨਬਾਸਗਏਜੁਗਜਾਮਨਬੀਤੋ॥ਸੰਤਸਹਾਇ
ਸਦਾਜਗਮਾਇਸੁਸੁੰਭਨਿਸੁੰਭਵਡੇਅਰਿਜੀਤੋ॥੧॥ਦੇਵਸਭੈਮਿਲਕੈਇਕਠੇਰਸੁਅੱਛਤਕੁੰਕਮਚੰਦਨਲੀਨੋ॥ਤ
ਛਨਲੱਛਨਦੈਕੈਪ੍ਰਦੱਛਨਟੀਕਾਸੁਚੰਡਿਕੇਭਾਲਮੈਦੀਨੋ॥ਤਾਛਬਕੋਪੁਨਾਜੋਉਤਹਭਾਵਇਹੈਕਬਿਕੇਮਨਮੈਲਖਲੀ
ਨੋ॥ਮਾਨਹੁਚੰਦਕੇਮੰਡਲਮੈਸੁਭਮੰਗਲਆਨਪ੍ਰਵੇਸਹਿਕੀਨੋ॥ ੨॥ ਕਬਿੱਤੁ॥ ॥ਮਿਲਕੈਸੁਦੇਵਨਵਡਾਈ
ਕਰੀਕਾਲਕਾਕੀਏਹੋਜਗਮਾਤੁਤੈਤੋਕਟਿਓਵਡੋਪਾਪਹੈ॥

॥ਦੈਤਨਕੋਮਾਰਰਾਜਦੀਨੋਤੈਸੁਰੇਸਹੂਕੋਵਡੋਜਸਲੀਨੋਜਗਤੇਰੋਈਪ੍ਰਤਾਪਹੈ॥ਦੇਤਹੈਅਸੀਸਦਿਜ
ਰਾਜਰਿਖਬਾਰਿਬਾਰਿਤਹਾਂਹੀਪੜ੍ਹਿਓਹੈਬ੍ਰਹਮਕੌਚਹੂੰਕੋਜਾਪਹੈ॥ਐਸੋਜਸਪੂਰਰਹਿਓਚੰਡਿਕਾਕੋਤੀਨਲੋਕਜੈਸੇ
ਧਾਰਸਾਗਰਮੈਗੰਗਾਜੀਕੋਆਪਹੈ॥ ੩॥ ਸ੍ਵੈਯਾ॥ ॥ਦੇਹਅਸੀਸਸਭੈਸੁਰਨਾਰਿਸੁਧਾਰਕੈਆਰਤੀਦੀਪਜ
ਗਾਯੋ॥ਫੂਲਸੁਗੰਧਸੁਅੱਛਤਦੱਛਨਜੱਛਨਜੀਤਕੋਗੀਤਸੁਗਾਯੋ॥ਧੂਪਜਗਾਇਕੈਸੰਖਬਜਾਇਕੈਸੀਸਨਿਵ
ਾਇਕੈਬੈਨਸੁਨਾਯੋ॥ਹੇਜਗਮਾਇਸਦਾਸੁਖਦਾਇਤੈਸੁੰਭਕੋਘਾਇਵਡੋਜਸਪਾਯੋ॥੪॥ਸੱਕ੍ਰਹਿਸਾਜਸਮਾਜਦੈਚੰ
ਡਿਸੁਮੋਦਮਹਾਂਮਨਮਾਹਿਰਈਹੈ॥ਸੂਰਸਸੀਨਭਥਾਪਕੈਤੇਜਦੈਆਪਤਹਾਂਤੇਸੁਲੋਪਭਈਹੈ॥ਬੀਚਅਕਾਸਪ੍ਰਕਾ
ਸਬਢਿਓਤਿਹਕੀਉਪਮਾਮਨਤੇਨਗਈਹੈ॥ਧੂਰਕੈਪੂਰਮਲੀਨਹੁਤੋਰਵਿਮਾਨਹੁਚੰਡਿਕਾਓਪਦਈਹੈ॥੫॥ ਕ
ਬਿੱਤ॥ ॥ਪ੍ਰਥਮਮਧੁਕੈਟਮਦਮਥਨਮਹਿਖਾਸੁਰੈਮਾਨਮਰਦਨਕਰਨਤਰਨਬਰਬੰਡਕਾ॥ਧੂਮ੍ਰਲੋਚਨਧਰ
ਧਰਧੂਰਧਾਨੀਕਰਨਚੰਡਿਅਰਮੁੰਡਕੇਮੁੰਡਖੰਡਖੰਡਕਾ॥ਰਕਤਬੀਜਹਰਨਰਕਤਭੱਛਨਕਰਨਦਰਨਅਨਸੁੰਭ
ਰਨਰਾਰਰਿਸਮੰਡਕਾ॥ਸੁੰਭਬਲਧਾਰਸੰਘਾਰਕਰਵਾਰਕਰਸਕਲਖਲਅਸੁਰਦਲਜੈਤਜੈਚੰਡਿਕਾ॥ ੬॥
ਸ੍ਵੈਯਾ॥ ॥ਦੇਹਸਿਵਾਬਰਮੋਹਿਇਹੈਸੁਭਕਰਮਨਤੇਕਬਹੂੰਨਟਰੋਂ॥ਨਡਰੋਂਅਰਿਸੋਜਬਜਾਇਲਰੋਂਨਿਸ
ਚੈਕਰਆਪਨਿਜੀਤਕਰੋਂ॥ਅਰਸਿਖਹੋਂਆਪਨੇਹੀਮਨਕੌਇਹਲਾਲਚਹਉਗੁਨਤਉਚਰੋਂ॥ਜਬਆਵਕੀਅਉਧਨਿ



ਦਾਨਬਨੈਆਤਿਹੀਰਨਮੈਤਬਜ੍ਰਮਰੋਂ॥੭॥ਚੀਤਿਚਾਰਿਤ੍ਰਕਾਵਿੱਤਨਮੈਬਰਨਿਓਸਭਹੀਰਸ
ਭੱਦ੍ਰਮਈਹੈ॥ਏਕਤੇਏਕਰਸਾਲਭਯੋਨਖਤੋਸਿਖਲੌਉਪਮਾਸੁਨਈਹੈ॥ਕੌਤਕਹੇਤਕਰੀਕ
ਵਿਨੈਸਤਸੈਕੀਕਥਾਇਹਪੂਰੀਭਈਹੈ॥ਜਾਹਿਨਮਿਤਪੜੈਸੁਨਹੈਨਰਸੋਨਿਸਚੈਕਰਤਾਹਿਦ
ਈਹੈ॥੮॥ ਦੋਹਰਾ॥ ॥ਗ੍ਰੀਬਸਤਸੈਯਾਕੋਕਰੀਜੋਜਾਸਮਅਵਰਨਕੋਇ॥ਜੋਹਨ
ਮਿਤਕਵਿਨੇਕਹ੍ਯੋਸੁਦੇਹਰੀਤਿਕਾਸੋਇ॥੯॥ ੨੨੩॥

## ੴ ਵਾਹਗੁਰੂਜੀਕੀਫਤੇ॥

## ॥ਅਥਚੰਡੀਚਰਿੱਤ੍ਰਲਿਖ੍ਯਤੇ॥ਨਰਾਜਛੰਦ॥

ਮਹਿੱਖਦਈਤਸੂਰਯੰ॥ਬਢਯੋਸੁਲੋਹਪੂਰਯੰ॥ਸੁਦੇਵਰਾਜਜੀਤਯੰ॥ਤ੍ਰਿਲੋਕਰਾਜਕੀਤ
ਯੰ॥੧॥ਭਜੇਸੁਦੇਵਤਾਤਬੈ॥ਇਕੱਤ੍ਰਹੋਇਕੈਸਬੈ॥ਮਹੇਸੁਰਾਚਲੀਬਸੇ॥ਬਿਸੇਖਚਿਤਮੋਤ੍ਰਸੇ
॥੨॥ਜੁਗੇਸਭੇਸਧਾਰਕੈ॥ਭਜੇਹਥਿਯਾਰਡਾਰਕੈ॥ਪੁਕਾਰਆਰਤੰਚਲੇ॥ਬਿਸੂਰਸੂਰਮ
ਭਲੇ॥੩॥ਬਰਖਕਿਤੇਸੁਤਾਪਰੰਹਹੇ॥ਸੁਦੁਖਦੇਹਮੋਸਹੇ॥ਜਗੱਤ੍ਰਮਾਤਧਿਆਯੰ॥ਸੁਜੇਤ
ਪੱਤ੍ਰਪਾਯੰ॥੪॥ਪ੍ਰਸੰਨਦੇਵਤਾਭਏ॥ਚਰੰਨਪੂਜਬੇਪਏ॥ਸਨੰਮੁਖਾਨਠੱਢੀਯੰ॥ਪ੍ਰਣਾਮਪ



ਨਪੰਛੀਐਂਆਂ॥੫॥ ॥ਸਾਰਦੂਲਛੰਦ॥ ॥ਤਬੈਦੇਵਧਾਏ॥ਸਤੈਸਿੰਘਆਏ॥ਸੁਮਨਧਾਰਬਰਖੇ॥ਸਤੈਸੰਧਹਰਖੇ॥੬॥
ਕਰੀਦੇਵਿਅਰਚਾ॥ਬ੍ਰਹਮਬੇਦਚਰਚਾ॥ਜਬੈਪਾਇਲਾਗੇ॥ਤਬੈਜੋਰਭਾਗੇ॥੭॥ ॥ਬਿਨੰਤੀਸੁਨਾਈ॥ਭਵਾਨੀਰਿਝਾਈ॥ਸਤੈ
ਸਸਤ੍ਰਧਾਰੀ॥ਕਰੀਸਿੰਘਸੁਆਰੀ॥੮॥ ਕਰੇਘੰਟਨਾਦੰ॥ਧੁਨੰਨਿਬਿਖਾਦੰ॥ਸੁਣੇਦਈਤਰਾਜੰ॥ਸਜੇਜੋਧਸਾਜੰ॥੯॥
ਚਾੜ੍ਹਿਓਰਾਜਸੈਸੀ॥ਰਚੋਜਾਰਅਨੈਸੀ॥ਬਲੀਭਾਮਰੇਵੰ॥ਹਠੀਛੇਛਰੇਵੰ॥੧੦॥ ॥ਬਿੜਾਲਾਛਬੀਰੋ॥ਚੜ੍ਹੇਬੀਰਧੀਰੋ॥
ਧਰੇਇਖੁਧਾਰੀ॥ਘਟਾਜਾਨਕਾਰੀ॥੧੧॥ ॥ਦੋਹਰਾ॥ ॥ਬਾਹਿਜਿਤੇਰਾਛਸਨਿਨੀਮਲਿਛਾਡਤਭਏਅਪਾਰ॥ਧੂ
ਲਿਮਾਲਹੁਐਮਾਤਉਰਸੋਭੇਸਭੈਸੁਧਾਰ॥੧੨॥ ॥ਭੁਜੰਗਪ੍ਰਯਾਤਛੰਦ॥ ॥ਜਿਤੇਦਾਨਵੇਬਾਨਪਾਨੀਚਲਾਏ॥
॥ਤਿਤੇਦੇਵਤਾਆਪਕਾਟੇਬਚਾਏ॥ਕਿਤੇਢਾਲਢਾਹੇਕਿਤੇਪਾਸਪੇਲੇ॥ਭਰੇਬਸਤ੍ਰਲੋਹੂਜਨੋਫਾਗਖੇਲੇ॥੧੩॥ਦੁਗਾਹੂ
ਕੀਐਖੇਤਧੂੰਕੇਨਗਾਰੇ॥ਕਰੇਘੰਟਸੰਘਰਘਪਾਸੀਸੰਭਾਰੇ॥ਤਹਾਂਗੋਫਨੈਗੁਰਜਗੋਲੇਸੰਭਾਰੇ॥ਹਠੀਮਾਰਹੀਮਾਰ
ਕੈਕੈਪੁਕਾਰੇ॥੧੪॥ਤਬੈਅਸਟਹਾਥੰਹਥਿਆਰਸੰਭਾਰੇ॥ਸਿਰੰਦਾਨਵੇਦ੍ਵਨਕੇਤਾਕਝਾਰੇ॥ਬਬਾਕਿਓਬਲੀਸਿੰਘਜੁ
ਧੰਮਝਾਰੀ॥ਕਰੇਖੰਡਖੰਡੇਸੁਜੋਧਾਅਪਾਰੀ॥੧੫॥ ॥ਤੋਟਕਛੰਦ॥ ॥ਤਬਦਾਨਵਰੋਸਭਰੇਸਭਹੀ॥ਜਗਮਾਤਕੇ
ਬਾਨਲਗੇਜਬਹੀ॥ਬਿਬਧਾਯੁਧਲੈਸੁਬਲੀਹਰਖੇ॥ਘਨਬੂੰਦਨਜਿਉਬਿਸਖੰਡਰਖੇ॥੧੬॥ਜਨਘੋਰਕੇਸਿਅ
ਮਘਟਾਘੁਮੜੀ॥ਅਸੁਰੇਸਅਨੀਕਨਿ ਤਿਉਉਮੜੀ॥ਜਗਮਾਤਬਿਰੂਥਨਿਮੋਘਸਿਕੈ॥ਧਨੁਸਾਇਕਹਾਥਗਹਿ
ਓਹਸਿਕੈ॥੧੭॥ਰਣਿਕੁੰਜਰਿਪੁੰਜਗਿਰਾਇਦੀਏ॥ਇਕਖੰਡਅਖੰਡਦੁਖੰਡਕੀਏ॥ਸਿਰਏਕਨਿਚੋਟਨਿਚੋਟਬ
ਹੀ॥ਤੁਰਵਾਤਰਹੂਐਤਰਵਾਰਰਹੀ॥੧੮॥ਤਨਝੂੰਝਰਹੂਐਰਨਭੂਮਗਿਰੇ॥ਇਕਭਾਜਚਲੇਫਿਰਕੈਨਫਿਰੇ॥
ਇਕਹਾਥਹਥਿਆਰਲੈਆਨਬਹੇ॥ਮਾਰਿਕੈਮਰਿਕੈਗਿਰਖੇਤਰਹੇ॥੧੯॥ ॥ਨਰਾਜਛੰਦ॥ ॥ਤਹਾਂਸੁਦੈਤ
ਰਾਜਯੀ॥ਸਜੇਸੁਸਤ੍ਰਸਾਜਯੀ॥ਤੁਰੰਗਆਪਬਾਹੀਯੀ॥ਬਧੰਸੁਮਾਤਚਾਹੀਯੀ॥੨੦॥ਤਬੈਦ੍ਰੁਗਾਬਕਾਰਕੈ
॥ਕਮਾਣਬਾਣਧਾਰਕੈ॥ਸੁਧਾਵਚਾਅਰਿਕੀਯੋ॥ਉਤਾਰਹਸਤਤੇਦੀਯੋ॥੨੧॥ ॥ਭੁਜੰਗਪ੍ਰਯਾਤਛੰਦ॥
ਤਬੈਬੀਰਕੋਪੰਬਿੜਾਲਾਛਨਾਮੰ॥ਸਜੇਸੰਸਤ੍ਰਦੇਹੰਚਲੰਜੁੱਧਧਾਮੰ॥ਸਿਰੰਸਿੰਘਕੇਆਨਘਾਯੰਪ੍ਰਹਾਰੀ॥ਬਲੀ
ਸਿੰਘਸੋਹਾਥਸੋਮਾਰਡਾਰੀ॥੨੨॥ਬਿੜਾਲਾਛਮਾਰੇਸੁਪਿੰਗਾਛਧਾਏ॥ਦੁਗਾਸਾਮੁਹੇਬੋਲਬਾਕੇਸੁਨਾਏ॥ਕਰੀ
ਅਭ੍ਰਜਿਉਗਾਰਜਕੈਬਾਣਬਰਖੰ॥ਮਹਾਂਸੂਰਬੀਰੰਭਰੇਜੁਧਹਰਖੰ॥੨੩॥ਤਬੈਦੇਵਿਐਪਾਣਬਾਣੰਸੰਭਾਰੇ॥ਹਨਿ
ਓਦੁਸਟਕੇਘਾਇਸੀਸੰਮਝਾਰੇ॥ਗਿਰਿਓਜੂਮਭੂਮਗਏਪ੍ਰਾਣਛੁਟੰ॥ਮਨੋਮੇਰਕੋਸਾਤਵੋਸ੍ਰਿੰਗਟੂਟੰ॥੨੪॥ਗਿ



ਰੇਬੀਰਾਂਪੰਗਾਛਦੇਵੀਸਿੰਘਾਰੇ।ਚਲੇਅਉਰਬੀਰਿਹਥਿਆਰਿਉਘਾਰੇ।ਤਬੈਰੋਸਦੇਬਿਬਜੀਸੇਰੇਧੀਚਲਾਏ।ਬਿਨਾ
ਪ੍ਰਾਨਕੇਜੁਧਮੈਂਧੀਗਿਰਾਏ।੨੫॥ ॥ਚਉਪਈ॥ ॥ਜੇਜੇਸਤ੍ਰਸਾਮ੍ਹੇਆਏ।ਸਭੈਦੇਵਤਾਮਾਰਿਗਿਰਾਏ।ਜੈਨਾਸ
ਕਲਜਬੈਹਾਨਿਤਾਰੀ।ਅਸੁਰੇਸਕੋਪਾਅਹੰਕਾਰੀ।੨੬।ਆਪਜੁਧਤਬਕੀਆਭਵਾਨੀ।ਛਾਨਿਛਾਨਿਹਤੇਪਖਰੀ
ਆਬਾਨੀ।ਕ੍ਰਿਧਜੁਆਲਾਮਸਤਕਤੇਬਿਗਸੀ।ਤਾਤੇਆਪਕਾਲਕਾਨਿਕਸੀ।੨੭॥ ॥ਅਧੁਭਾਰਛੰਦ॥ ॥ਮੁਖਬ
ਮਤਜੁਆਲਾ।ਨਿਕਸੀਕ੍ਰਿਪਾਲਾ।ਮਾਰੇਗਜੇਸਾ।ਛੂਟੇਹੈਏਸਾ।੨੮।ਛੂਟੰਤਬਾਨਾ।ਝਮਕਤਕ੍ਰਿਪਾਨਾ।ਸਾਂਗਿਪ੍ਰਹਾਰ
।ਖੇਲਤਧਮਾਰ।੨੯।ਬਾਹੈਨਿਸੰਗਾ।ਉਠੈਝੜੰਗਾ।ਤੁਪਕਤੜਾਕਾ।ਉਠਤਕੜਾਕਾ।੩੦।ਬਬਕੰਤਮਾਏ।ਭ
ਭਕੰਤਪਾਏ।ਜੁਝੇਜੁਆਣਾ।ਨਚੇਕਿਕਾਣਾ।੩੧॥ ॥ਰੂਆਲਛੰਦ॥ ॥ਧਾਈਓਅਸੁਰੇਂਦ੍ਰਤਹਾਂਨਿਜਕੋਪਓਪ
ਬਢਾਇ।ਸੰਗਲੈਚਤੁਰੰਗਸੈਨਾਸੁਧਸਸਤ੍ਰਨਚਾਇ।ਦੇਖਿਸੰਸਤ੍ਰਨਕੌਗਿਰੇਰਣਰੂਝਿਜੁਝਿਜੁਆਣ।ਪੀਲਰ
ਜਾਫਿਰੇਕਹੂੰਰਣਸੁਛਛੂਛਾਕਿਕਾਣ।੩੨।ਚੀਰਚਾਮਰਪੁੰਜਕੁੰਜਰਬਾਜਰਾਜਅਨੇਕ।ਸਸਤ੍ਰਅਸਤ੍ਰਸੁਭੇਕਹੂੰ
ਸਰਦਾਰਸੁਆਰਅਰੇਕ।ਤੇਗਤੀਰਤੁਫੰਗਤਬਰਕ੍ਰਹਕਬਾਣਅਨੰਤ।ਬੇਧਿਬੇਧਿਗਿਰੇਸਬਰਾਛਿਨਸੂਰਸੋਭਾ
ਵੰਤ।੩੩।ਗਿਧਬਿਧਉਰੈਤਹਾਂਫਿਕਰੰਤਸੁਆਨਸਿਗ੍ਹਾਲ।ਮੱਤਦੰਤਸਪਛਪਥੈਕੰਕਬੰਕਰਸਾਲ।ਛੁਦ੍ਰਮੀ
ਨਛੂਰੰਧ੍ਰਕਾਅਰਚਰਮਕਛਪਅਨੰਤ।ਨੱਕ੍ਰਬੱਕਸੁਬਰਣਸੋਭਿਤਸ੍ਰੋਣਨੀਰਦੁਰੰਤ।੩੪।ਨਵਸੂਰਨਵਕਾਸੋਰਥੀ
ਅਤਰਥੀਜਾਨਜਹਾਜ।ਲਾਦਿਲਾਦਿਮਨੋਚਲੇਧਨਪੀਰਬੀਰਸੁਲਾਜ।ਮੋਲ੍ਹੁਬੀਚਫਿਰੈਂਚੁਕਾਵਤਦਲਾਲਖੇ
ਤਖਤੰਗ।ਗਾਹਿਗਾਹਿਫਿਰੈ ਫਵਜਨਝਾਰਿਦਿਰਬਾਨਿਖੰਗ।੩੫।ਅੰਗਭੰਗਗਿਰੇਕਹੂੰਬਹੁਰੰਗਿਰੰਗਿਤਬ
ਸਤ੍ਰ।ਚਰਮਬਰਮਸੁਭੇਕਹੂੰਰਣਭੂਮਸੱਸਤ੍ਰਅੱਸਤ੍ਰ।ਮੁੰਡਤੁੰਡਧੁਜਾਪਤਾਕਾਟੂਕਟਾਕਅਰੇਕ।ਜੂਝਜੂਝਪਰੇਸਭੈਅ
ਰਿਬਾਹਿਏਨਹਿਏਕ।੩੬।ਕੋਪਕੈਮਹਿਖੇਸਦਾਨੋਧਾਈਓਤਿਹਕਾਲ।ਸਸਤ੍ਰਅਸਤ੍ਰਸੰਭਾਰਸੂਰੋਰੂਪਕੈਬਿਕ
ਰਾਲ।ਕਾਲਪਾਣਕ੍ਰਿਪਾਣਲੈਤਿਹਮਾਰੀਓਤਤਕਾਲ।ਜੋਤਿਜੋਤਿਬਿਖੈਮਿਲੀਤਜਬ੍ਰਹਮਰੰਧ੍ਰਉਤਾਲ।੩੭॥
॥ਦੋਹਰਾ॥ ॥ਮਹਖਾਸੁਰਕਹਮਾਰਕਰਪ੍ਰਫੁਲਤਭਈਜਗਮਾਇ।ਤਾਦਿਨਤੇਮਹਿਖੇਬਲੈਦੇਤਜਗਤਸੁਖਪਾ
ਇ।੩੮॥ ॥ਇਤਿਸ੍ਰੀਬਚਿਤ੍ਰਨਾਟਕੇਚੰਡੀਚਰਿਤ੍ਰੇਮਹਿਖਾਸੁਰਬਧਹਿਦੁਤੀਆਧਿਆਇਸੰਪੂਰਣਮਸਤੁਸੁ
ਭਮਸਤੁ॥੨॥ ॥ਅਫਜੂ॥ ॥ਅਥਧੂਮ੍ਰਨੈਨਜੁਧਕਥਨੰ॥ ॥ਕੁਲਕਛੰਦ॥ ॥ਦੇਵਿਸਤਬਗਾਜੀਆ।ਅਨਹ
ਦਬਾਜੀਆ।ਭਈਬਧਾਈ।ਸਬਸੁਖਦਾਈ।੧।੩੯।ਦੁੰਦਭ ਬਾਜੇ।ਸਬਸੁਰਗਾਜੇ।ਕਰਤਬਡਾਈ।ਸੁਮਨਬਰਖ



ਈ॥੨੫੪॥ਕੀਨੀਬਹੁਅਰਚਾ॥ਸੁਨਿਚਰਚਾ॥ਪਾਇਨਲਾਗੈ॥ਸਭਦੁਖਭਾਗੈ॥੩॥੫੧॥ਗਾਏਜੈਕਰਖਾ॥ਪੁਹਪਨਬਰਖਾ॥ਸੀ
ਸਨਿਵਾਏ॥ਸਭਸੁਖਪਾਏ॥੪॥੫੨॥ ਦੋਹਰਾ॥ ਜਿਉ ਚੰਡਿ ਸੁਤੁ ਬਧਿ ਕੈ ਦੇਵਨਕੋ ਰਾਜ॥ਬਹੁਰ ਸੁੰਭਨੈਸੁੰਭਦੁਐ ਦੈਤਬਧੇਸਿ
ਰਤਾਜ॥੫੩॥ ਚੌਪਈ॥ ਸੁੰਭਨਿਸੁੰਭਸੁਨੈਕੈਦਲ॥ਮਾਰੇਅਨੇਕਜੀਤੇਜਿਨਜਲਥਲ॥ਦੇਵਰਾਜਕੋਰਾਜਛਿ
ਨਾਵਾ॥ਸੇਸਮਨਮੁਕਟਭੇਟਪਠਾਵਾ॥੧॥੫੪॥ਛੀਨਲਓਅਲਕਾਕੋਸਭਭਾਰਾ॥ਦੇਸਦੇਸਕੇਜੀਤਨ੍ਰਿਪਾਰਾ॥ਜਹਾਤ
ਹਾਂਕਹਦੈਤਪਠਾਏ॥ਦੇਸਬਿਦੇਸਜੀਤਾਫਿਰਆਏ॥੨॥੫੫॥ ਦੋਹਰਾ॥ ਦੇਵਿਸਭੈਤ੍ਰਾਸਤਭੈਏਮਨਮੋਕੀਅ
ਬਿਚਾਰ॥ਸਰਨਭਵਾਨੀਕੀਸਭੈਭਾਜਿਪਰੇਨਿਰਧਾਰ॥੩॥੫੬॥ ਨਰਾਜਛੰਦ॥ ਸੁਤ੍ਰਾਸਦੇਵਭਾਜੀਏ॥ਬਿ
ਸੇਖਲਾਜਲਾਜੀਏ॥ਬਿਸੇਖਕਾਰਮੋਕਸੋ॥ਸੁਦੇਵਲੋਕਮੋਬਸੋ॥੧॥੫੭॥ਤਬੈਪ੍ਰਕੋਪਦੇਵਿਹੁਐਚਲੀਸੁਸਸ
ਤ੍ਰਅਸਤ੍ਰਲੈ॥ਸੁਮਰਪਾਨਪਾਨਕੈ॥ਗਾਜਿਕ੍ਰਿਪਾਨਪਾਨਲੈ॥੧੦॥੫੮॥ ਰਸਾਵਲਛੰਦ॥ ਸੁਨੀਦੇਵਬਾਨੀ
॥ਚੜੀਸਿੰਘਰਾਨੀ॥ਸੁਭੰਸਸਤ੍ਰਧਾਰੇ॥ਸਭੈਪਾਪਟਾਰੇ॥੧੧॥੫੯॥ਕਰੋਨਦਨਾਦੰ॥ਮਹਾਮਾਦਿਮਾਦੰ॥ਭਯੋਸੰਖ
ਸੋਰੰ॥ਸੁਨੇਚਾਰਓਰੰ॥੧੨॥੬੦॥ਉਤੈਦੈਤਧਾਏ॥ਬਡੀਸੈਨਲਿਆਏ॥ਸੁਖੰਰਕਤਨੈਣੰ॥ਬਕੈਬੰਕਬੈਣੰ॥੧੩॥
੬੧॥ਭਵੇਂਚਾਰਢੂਕੇ॥ਸੁਖੰਮਾਰਕੂਕੇ॥ਲਏਬਾਣਪਾਣੰ॥ਸੁਕਾਤੰਕ੍ਰਿਪਾਣੰ॥੧੪॥੬੨॥ਸੰਭੇਅਪਜੰਗੰ॥ਪ੍ਰਹਾਰੰ
ਖਤੰਗੰ॥ਕਰਉਤੰਕਾਟਾਰੰ॥ਉਠੀਸਸਤ੍ਰਝਾਰੰ॥੧੫॥੬੩॥ਮਹਾਬੀਰਧਾਏ॥ਸਰੋਘੰਚਲਾਏ॥ਕਰੈਬਾਰਬੈਰੰ॥
ਫਿਰੈਜੋਗਿਗੈਰੰ॥੧੬॥੬੪॥ ਭੁਜੰਗਪ੍ਰਯਾਤਛੰਦ॥ ਕਰੈਧਤ੍ਰਸਟਾਬੰਉਤੈਸਿੰਘਧਾਯੋ॥ਇਤੈਸੰਖਲੈਹਾਥਦੇਵੀ
ਬਜਾਯੋ॥ਪੁਰੀਚਉਦਹੂੰਐਹਨਿਜੋਨਾਦਪੂਰੀ॥ਚਮਕਿਓਮੁਖੰਜੁਧਕੇਮਧਨੂਰੀ॥੧੭॥੬੫॥ਤਬੈਧੂਮ੍ਰਨੈਣੰਮਚਿਯੋਸ
ਸਤ੍ਰਧਾਰੀ॥ਲਏਸੰਗਿਜੋਧਾਬਡੇਬੀਰਭਾਰੀ॥ਲਯੋਬੇਤ੍ਰਪੰਬੰਕਕੀਯੋਨਾਦਉਚੰ॥ਸੁਨੇਗਰਭਣੀਆਨਕੇਗਰਭਮੁ
ਚੰ॥੧੮॥੬੬॥ਸੁਨੋਨਾਦਸ੍ਰਵਣੰਕੀਯੋਦੇਵਕੋਪੰ॥ਸਜੇਚਰਮਬਰਮੰਧਰੇਸੀਸਟੋਪੰ॥ਭਈਸਿੰਘਸ੍ਵਾਰੰਕੀਯੋਨਾ
ਦਉਚੰ॥ਸੁਣੇਦੀਹਦਾਨਵਨਕੋਮਾਨਮੁਚੰ॥੧੯॥੬੭॥ਮਹਾਕੋਪਦੇਵੀਧਸੀਸੈਨਮਧੰ॥ਕਰੇਬੀਰਬੰਕੇਤਹਾਅਧ
ਅਧੰ॥ਜਿਸੈਧਾਇਕੈਸੂਲਸੈਥੀਪ੍ਰਹਾਰਿਯੋ॥ਤਿਨੈਫੇਰਿਪਾਣੰਨਬਾਣੰਸੰਭਾਰਿਯੋ॥੨੦॥੬੮॥ ਰਸਾਵਲਛੰਦ॥
ਜਿਸੈਬਾਣਮਾਰਿਯੋ॥ਤਿਸੈਮਾਰਡਾਰਿਯੋ॥ਜਿਤੈਸਿੰਘਧਾਯੋ॥ਤਿਤੈਸੈਨਘਾਯੋ॥੨੧॥੬੯॥ਜਿਤੈਘਾਇਛਾ
ਲੋ॥ਤਿਤੈਘਾਇਘਾਲੋ॥ਸਮੁਹਸਤ੍ਰਆਯੋ॥ਸੁਜਾਨੇਨਘਾਯੋ॥੨੨॥੭੦॥ਜਿਤੇਜੁਝਰੂਣੇ॥ਤਿਤੇਅੰਤਜੂਣੇ॥ਜਿ
ਨੈਸੰਸਤ੍ਰਘਾਲੋ॥ਤਿਤੈਮਾਰਡਾਲੋ॥੨੩॥੭੧॥ਤਬੈਮਾਤਕਾਲੀ॥ਤਪੀਤੇਜਜੁਆਲੀ॥ਜਿਸੈਘਾਵਡਾਰਿਯੋ॥ਸੁ



ਸੁਰਰੀਸਿਧਾਰਿਓ॥੨੪॥੬੨॥ਧਰੀਅੰਧਧੁੰਧੰ॥ਹਨਿਓਸੈਨਸੁਧੰ॥ਹਨਿਓਧੂਮ੍ਰਨੈਣੰ॥ਸੁਨਿਓਦੇਵਗੈਣੰ॥੨੫॥੬੩॥ ਦੋਹਰਾ
॥ਭਜੀਚਮੂਬਨਦਾਨਵੀਗਈਭੂਪਕੇਪਾਸ॥ਧੂਮ੍ਰਨੈਣਕਾਲੀਹਨਿਓਭਜਿਓਸੈਨਨਿਰਾਸ॥੨੬॥੬੪॥ ਇਤਿ ਸ੍ਰੀ
ਬਚਿਤ੍ਰਨਾਟਕੇਚੰਡੀਚਰਿਤ੍ਰਧੂਮ੍ਰਨੈਣਬਧਹਿਦੁਤੀਆਧਿਆਇਸਮਾਪਤ॥ ੨ ਅਫਜੂੰ॥ ॥ਅਥਚੰਡ
ਮੁੰਡਜੁਧਕਥਨੰ॥ ਦੋਹਰਾ॥ ॥ਇਹਬਿਧਦੈਤਸੰਘਾਰਕਰਧਵਲਾਚਲੀਅਕਾਸ॥ਜਿਉਹਕਥਾਪ੍ਰਵੈਸੁਣੋਰਿੰਧਸਿੰਧ
ਗ੍ਰਹਤਾਸ॥੧॥੬੫॥ ਚੌਪਈ॥ ॥ਧੂਮ੍ਰਨੈਣਜਬਸੁਣੇਸੰਘਾਰੇ॥ਚੰਡਮੁੰਡਤਬਭੂਪਹਕਾਰੇ॥ਬਹੁਬਿਧਕਰਪਠਏਸਨਮ
ਨਾ॥ਹੈਗੈਪੈਤਦਏਰਥਨਾਨਾ॥੨॥੬੬॥ਪ੍ਰਿਥਮਨਿਰਖਦੇਬੀਅਹਿਜੇਆਏ॥ਤੇਧਵਲਾਗਿਰਓਰਪਠਾਏ॥ਤਿਨਕੀਤਨਕ
ਭਨਕਸੁਨਪਾਈ॥ਨਿਸਰੀਸਸਤ੍ਰਅਸਤ੍ਰਲੈਮਾਈ॥੩॥੬੭॥ ਰੂਆਲਛੰਦ॥ ਸਾਜਸਾਜਚਲੇਤਹਾਂਰਣਰਾਛਸੇਂਦ੍ਰਅ
ਨੇਕ॥ਅਰਧਮੁੰਡਤਮੁੰਡਤੇਕਜਦਾਧਰੇਸੁਅਰੇਕ॥ਕੋਪਓਮੰਦੇਸਭੈਕਰਅਸਤ੍ਰਸਸਤ੍ਰਨਚਾਇ॥ਧਾਇਧਾਇਕਰੈਪ੍ਰਹਾਰ
ਨਿਤਿਛਤੇਗਰੰਪ੍ਰਾਇ॥੪॥੬੮॥ਅਸਤ੍ਰਅਸਸਤ੍ਰਲਗੇਜਿਤੇਸਭਫੂਲਮਾਲਾਹੁਐਗਏ॥ਰਿਪੁਕੋਪਾਬਿਲੋਕਅਤਭੁ
ਤਦਾਨਵੰਬਿਸਮੈਭਏ॥ਦਉਰਦਉਰਅਨੇਕਆਯੁਧਫੇਰਫੇਰਪ੍ਰਹਾਰਹੀ॥ਜੂਝਜੂਝਗਿਰੈਅਰੇਕਸੁਮਾਰਮਾਰਪੁਕਾਰਹੀ॥
੫॥੬੯॥ਰੇਲਰੇਲਚਲੇਹਏਂਦ੍ਰਨਪੇਲਪੇਲਗਜੇਂਦ੍ਰ॥ਝੇਲਝੇਲਅਨੰਤਆਯੁਧਹੇਲਹੇਲਰਿਪੇਂਦ੍ਰ॥ਗਾਹਿਗਾਹਿ
ਫਿਰੇਫਵਜਨਬਾਹਿਬਾਹਿਖਤੰਗ॥ਅੰਗਭੰਗਗਿਰੇਕਹੂੰਰਣਰੰਗਸੂਰਉਤੰਗ॥੬॥੭੦॥ਝਾਰਝਾਰਫਿਰੇਸਰੋਤਮਡਾ
ਰਿਗਰਿਕ੍ਰਿਪਾਨ॥ਸੇਲਸੇਰਣਪੁੰਜਕੁੰਜਰਸੂਰਸੀਸਪਖਾਨ॥ਬੰਕੁਨੰਕਭੁਜਾਸੁਸੋਭਤਚੰਦ੍ਰਸੋਰਬਚੰਦ੍ਰਗਕੇਸਪਾਸ
ਸਿਬਾਲਸੋਹਤਅਸਤਚੂਰਸਰੰਦ੍ਰ॥੭॥੭੧॥ਸਾਜਿਸਾਜਿਚਲੇਹਬਿਹਾਰਨਗਾਜਿਗਾਜਿਗਜਿੰਦ੍ਰ॥ਬਾਜਿਬਾਜਿ
ਸੁਬੱਜਬਾਜਨਭੱਜਿਭੱਜਿਹਇੰਦ੍ਰ॥ਮਾਰਮਾਰਪੁਕਾਰਕੈਹਥੀਆਰਹਾਥਸੰਭਾਰ॥ਧਾਇਧਾਇਪਰੇਨਿਸਾਚਰਬ
ਇਸੰਖਅਪਾਰ॥੮॥੭੨॥ਸੰਖਗੋਮਖਰਾਜੀਓਅਰਸਜੀਓਰਿਪਰਾਜ॥ਭਾਜਿਭਾਜਿਚਲੇਕਿਤੇਤਜਲਾਜਬੀਰਨਿ
ਲਾਜ॥ਭੀਮਭੇਰੀਭੁੰਕੀਐਅਰਭੁੰਕੀਐਸੁਨਿਸਾਣ॥ਗਾਹਿਗਾਹਿਫਿਰੇਫਵਜਨਬਾਹਿਬਾਹਿਗਦਾਣ॥੯॥੭੩॥ਬੀ
ਰਕੰਗਨੇਬੰਧਹੀਅਰਅੰਛਰੈਸਿਰਤੇਲ॥ਬੀਨਬੀਨਬਰੇਬਰੰਗਨਡਾਰਡਾਰਫੁਲੇਲ॥ਘਾਲਿਘਾਲਿਬਿਦਾਨ
ਲੇਗੀਫੇਰਫੇਰਸੁਬੀਰ॥ਕੂਦਕੂਦਪਰੇਤਹਾਂਰਣਭੰਗਿਝਾਗਿਸੁਤੀਰ॥੧੦॥੭੪॥ਹਾਂਕਿਹਾਂਕਿਲਰੇਤਹਾਂਰਣਰੀਝਰੀਝਭ
ਟੇਂਦ੍ਰ॥ਜੀਤਿਜੀਤਿਲਏਜਿਤੇਕਈਬਾਰਇੰਦ੍ਰਉਪੇਂਦ੍ਰ॥ਕਾਟਿਕਾਟਿਦਏਕਪਾਲੀਬਾਂਟਿਬਾਂਟਿਦਿਸਾਨ॥ਡਾਂਟਡਾਂਟਕਰਦ
ਏਦਲੀਸੁਰਪੰਗੁਪੰਥਬਿਪਾਸਾਨ॥੧੧॥੭੫॥ਧਾਇਧਾਇਸੰਘਾਰੀਓਰਿਪਰਾਜਬਾਜਿਅਨੰਤ॥ ॥ਜੋ



ਣਕੀਸਰਤਾਉਠੀਰਣਮਧਰੂਪਦੁਰੰਤਾ॥ਬਾਣਅਉਰਕਮਾਣਸੈਥੀਸੁਭਾਤਿਛੁਟਨਗਾ॥ਚੰਡਮੁੰਡਹਣੇਦੋਊਕਰਕੋਪ
ਕਾਲਕ੍ਰਪਾਨਕਰਾ॥੧੨॥ ਦੋਹਰਾ॥ ॥ਚੰਡਮੁੰਡਮਾਰੇਦੁਊਕਾਲੀਕੋਪ ਕਰਵਾਰ॥ਔਰਜਿਤੀਸੈਨਾਹੁਤੀਛਿ
ਨਮੈਦਈਸੰਘਾਰ॥੧੩॥ ॥ਇਤਿਸ੍ਰੀਬਚਿਤ੍ਰਨਾਟਕੇਚੰਡੀਚਰਿਤ੍ਰੇਚੰਡਮੁੰਡਬਧਹਤ੍ਰਿਤੀਯੋਧਯਾਇ
ਸੰਪੂਰਣਮਸਤੁਸੁਭਮਸਤੁ॥੩॥ ਅਫਜੂ॥੭੭॥
ਅਥਰਕਤਬੀਰਜਜੁੱਧਕਥਨੰ॥ ਸੋਰਠਾ॥ ॥ਸੁਨੀਭੂਪਇਮਗਾਥਚੰਡਮੁੰਡਕਾਲੀਹਨੇ॥ਬੈਠਭ੍ਰਾ
ਤਸੋਭ੍ਰਾਤਮੰਤ੍ਰਕਰਤਇਹਬਿਧਿਭਏ॥੧॥ ਚੌਪਈ॥ ॥ਰਕਤਬੀਜਤਬਭੂਪਬੁਲਾਯੋ॥ਅਮਿਤਦਰਬਦੈਤ
ਹਾਂਪਠਾਯੋ॥ਬਹੁਬਿਧਿਦਈਬਿਭੂਖਨਸੰਗਾ॥ਹੈਗੈਰਥਪੈਦਲਚਤੁਰੰਗਾ॥੨॥ਰਕਤਬੀਜਦੈਚਲੋਨਗਾਰਾ॥ਦੇਵ
ਲੋਗਲੌਸੁਨਾਪੁਕਾਰਾ॥ਕੰਪੀਭੂਮਗਗਨਥਹਰਾਨਾ॥ਦੇਵਨਜੁਤਦਿਵਰਾਜਡਰਾਨਾ॥੩॥ਧਵਲਾਗਿਰਕੇਜਬਤਟ
ਆਏ॥ਦੁੰਦਭਿਢੋਲਮ੍ਰਿਦੰਗਬਜਾਏ॥ਜਬਹੀਸੁਨਾਕੁਲਾਹਲਕਾਨਾ॥ਉਤਰੀਸਸਤ੍ਰਅਸਤ੍ਰਲੈਨਾਨਾ॥੪॥ਛਹਬਰ
ਲਾਇਬਰਖੀਜੀਬਾਣੈ॥ਬਾਜਰਾਜਅਰੁਗਿਰੇਕਿਕਾਣੇ॥ਢਹਿਢਹਿਪਰੇਸੁਭਟਸਿਰਦਾਰਾ॥ਜਨਕਰਕਟੇਬਿਰਛ
ਸੰਗਆਰਾ॥੫॥ਜੇਜੇਸੱਤ੍ਰੁਸਾਮੁਹੇਭਏ॥ਬਹੁਰਜੀਅਤਗ੍ਰਿਹਕੋਨਹੀਗਏ॥ਜਿਹਪਰਪਰਤਭਈਤਰਵਾਰਾ॥ਇ
ਕਾਇਕਤੇਭਏਦੋਦੋਚਾਰਾ॥੬॥ ਭੁਜੰਗਪ੍ਰਯਾਤਛੰਦ॥ ॥ਸ੍ਰਮੀਤੇਜਤੇਗੰਸੁਰੋਸੰਪ੍ਰਹਾਰੀ॥ਖਿਮੀਦਾਮਨੀ
ਜਾਣਭਾਦੋਂਮਝਾਰੀ॥ਉਠੇਨੱਦਨਾਦੰਕੜੱਕੇਕਮਾਣੰ॥ਮਚਿਓਲੋਹਕ੍ਰੋਹੰਅਭੂਤੰਭਯਾਣੰ॥੭॥ਬਜੇਭੇਰਭੇਰੀਜੁਝਾਰੇ
ਸੁਣੰਕੇ॥ਪਰੀਕੁੱਟਕੁੱਟੰਲਗੇਧੀਰਧੱਕੇ॥ਚਵੀਚਾਵਡੀਯੰਨਫੀਰੰਰਣੰਕੇ॥ਮਨੋਬਿਚਰੇਬਾਘਬੰਕੇਬਬੱਕੇ॥੮॥ਉਤੇ
ਕੋਪੀਯੰਸ੍ਰੋਣਬਿੰਦੰਸੁਬੀਰੰ॥ਪ੍ਰਹਾਰੇਭਲੀਭਾਂਤਿਸੋਆਨਤੀਰੰ॥ਉਤੇਦੇਵਦੇਵੀਕਰੋਖੰਗਪਾਤੰ॥ਗਿਰਿਯੋਮੂਰਛਨਾਹ੍ਵੈ
ਭਯੋਜਨਘਾਤੰ॥੯॥ਛੁਟੀਮੂਰਛਨਾਯੰਮਹਾਂਬੀਰਗੱਜਿਯੋ॥ਧਰੀਚਾਰਲੋਸਾਰਸੋਸਾਰਬੱਜਿਯੋ॥ਲਗੇਬਾਣਸ੍ਰੋਣੰ
ਗਿਰਿਯੋਭੂਮਿਜੁੱਧੀ॥ਉਠੇਬੀਰਤੇਤੇਕੀਏਨਾਦਕ੍ਰੁੱਧੀ॥੧੦॥ਉਠੇਬੀਰਜੇਤੇਤਿਤੇਕਾਲਕੂਟੇ॥ਪਰੇਚਰਮਬਰਮੰਕਹੂੰਗਾ
ਤਟੂਟੇ॥ਜਿਤੀਭੂਮਿਧੀਪਰੀਸ੍ਰੋਣਧਾਰੰ॥ਜਗੇਸੂਰਤੇਤੇਕੀਏਮਾਰਮਾਰੰ॥੧੧॥ਪਰੀਕੁੱਟਕੁੱਟੰਰੁਲੇਤੱਛਮੁੱਛੰ॥ਕਹੂੰ
ਮੁੰਡਤੁੰਡੰਕਹੂੰਮਾਸਮੁੱਛੰ॥ਭਯੋਦਾਰਸੈਕੋਸਲੌਬੀਰਖੇਤੰ॥ਬਦਾਰੇਪਰੇਬੀਰਬ੍ਰਿੰਦੰਬਿਚੇਤੰ॥੧੨॥ ਰਸਾਵਲ
ਛੰਦ॥ ॥ਚਹੂੰਓਰਢੂਕੇ॥ਮੁਖੰਮਾਰਕੂਕੇ॥ਸ੍ਰੰਗੰਗਡਗਾਢੇ॥ਮਚੈਂਤੇਸਬਾਢੇ॥੧੩॥ਭਰੇਬੀਰਹਰਖੰ॥ਕਰੀਬਾ
ਣਬਰਖੰ॥ਰਚਿਚਾਰਢੂਕੇ॥ਪਛੇਆਹਕੂਕੇ॥੧੪॥ਪਰੀਸਸਤ੍ਰਝਾਰੰ॥ਚਲੀਸ੍ਰੋਣਧਾਰੰ॥ਉਠੇਬੀਰਮਾਨੀ॥ਧਰੇਬਾ



ਨਧਾਨੀ॥੧੫॥ਮਹੱਰੈਸਰਗੱਜੇ।ਤੁਰੀਨਾਦਬੱਜੇ।ਭਰੈਰੋਸਭਾਰੀ।ਮਚੇਛੱਤ੍ਰਧਾਰੀ॥੧੬॥ਹਕੰਹਾਕਬੱਜੀ।ਫਿਰੈਸੈਂ
ਨਭੱਜੀ।ਪੁਰੇਲੋਹਕ੍ਰੋਹੀ।ਛਕੇਸੂਰਸੋਹੀ॥੧੭॥ਗਿਰੇਅੰਗਭੰਗੀ।ਦਵੈਜਾਨਦੰਗੀ।ਕੜੰਕਾਰਛੁੱਟੇ।ਝੜੰਕਾਰਉਠੇ।
੧੮॥ਕਟਾਕੱਟਬਾਹੈਂ।ਉਭੈਜੀਤਚਾਹੈਂ।ਮਹਾਂਮੱਦਮਾੜ੍ਹੇ।ਤਪੇਤੇਜਤਾਤੇ॥੧੯॥ਰਸੰਰੁੱਝ੍ਰਾਚੇ।ਉਭੇਜੁੱਧਮਾਚੇ।ਕਰੈ
ਬਾਣਅਰਚਾ।ਧਨੁਰਬੇਦਚਰਚਾ॥੨੦॥ਅਰੇਬੀਰਬੀਰੰ।ਉਠੀਝਾਰਤੀਰੰ।ਗਲੋਗੱਡਫੇਰੈਂ।ਨਹੀਨੈਨਮੋਰੈਂ॥੨੧॥
ਸਮੂਹਿਸਸਤ੍ਰਬਰਖੇ।ਮਹਾਂਖ੍ਰਆਸਕਰਖੇ।ਕਰੈਂਤੀਰਮਾਰੀ।ਬਹੈਲੋਹਧਾਰੀ॥੨੨॥ਨਦੀਸ੍ਰੋਣਪੂਰੀ।ਫਿਰੀਗੈ
ਣਹੂਰੀ।ਗਜੈਗੈਣਕਾਲੀ।ਹਸੀਖਪਰਾਲੀ॥੨੩॥ਕਹੂੰਬਾਜਮਾਰੇ।ਕਹੂੰਸੂਰਭਾਰੇ।ਕਹੂੰਚਰਮਟੂਟੇ।ਫਿਰੇਗੱਜ
ਛੂਟੇ॥੨੪॥ਕਹੂੰਬਰਮਬੇਧੇ।ਕਹੂੰਚਰਮਛੇਦੇ।ਕਹੂੰਪੀਲਪਰਮੀ।ਕਟੇਬਾਜਚਰਮੀ॥੨੫॥ਬਲੀਬੈਰਰੁੱਝੇ।ਸਮੂ
ਹਸਾਰਜੁੱਝੇ।ਲਖੇਬੀਰਖੇਤੰ।ਨਚੇਭੂਤਪ੍ਰੇਤੰ॥੨੬॥ਨਚੇਮਾਸਹਾਰੀ।ਹਸੇਬਿਓਮਚਾਰੀ।ਕਿਲਕਾਰਕੰਕੀ।ਮਚੇਬੀ
ਰਬੰਕੀ॥੨੭॥ਛੁਭੇਛੱਤ੍ਰਧਾਰੀ।ਮਹਾਂਖ੍ਰਆਸਚਾਰੀ।ਉਠੇਛਿੱਛਾਇੰਛਾ।ਚਲੇਤੀਰਤਿੱਛਾ॥੨੮॥ਗਣੇਗਾਂਪ੍ਰਬੇਸੀ।ਚ
ਰੇਚਾਰਣੇਸੀ।ਹਸੇਸਿੱਧਸਿੱਧੰ।ਮਚੇਬੀਰਕ੍ਰੁੱਧੰ॥੨੯॥ਡਕਾਡੱਕਡਾਕੈਂ।ਹਕਾਹੱਕਹਾਕੈਂ।ਭਕਾਭੁੱਕਭੇਰੀ।ਡਮਕਡ
ਮਡੇਰੀ॥੩੦॥ਮਹਾਂਬੀਰਗਾਜੇ।ਨਵੰਨਾਦਬਾਜੇ।ਧਰਾਬਿਓਮਗੱਜੇ।ਦੁਗਾਦੈਤਬੱਜੇ॥੩੧॥ ।ਬਿਜੈਛੰਦ॥
ਜੇਤਕਬਾਣਚਲੇਅਰਿਓਰਤੇਫੂਲਕੀਮਾਲਪ੍ਰੈਕੰਠਬਿਰਾਜੇ।ਦਾਨਵਪੁੰਗਵਪੇਖਅਚੰਭਵਛੋਰਭਜੇਰਣਏਕਨਗਾ
ਜੇ।ਕੁੰਜਰਪੁੰਜਗਿਰੇਤਿਹਠੌਰਭਰੇਸਭਸ੍ਰੋਣਤਪੈਗਨਗਾਜੇ।ਜਾਨਕਨੀਰਧਮੱਧਛਪੇਭ੍ਰਮਭੂਧਰਭਯਤੇਗਨਭਾਜੇ
॥੩੨॥ ਮਨੋਹਰਛੰਦ॥ ॥ਸ੍ਰੀਜਗਨਾਥਕਮਾਨਲੈਹਾਥਪ੍ਰਮਾਥਨਸੰਖਸਾਜਿਓਜਬਜੁੱਧੰ।ਗਾਹਤਸੈਣ
ਸੰਘਾਰਤਸੂਰਬਬਕ੍ਰਤਸਿੰਘਬ੍ਰਮਿਓਰਣਕ੍ਰੁੱਧੰ।ਕਉਚਹਭੇਦਅਭੇਦਕਤਅੰਗਸੁਰੰਗਉਤੰਗਸੁਸੋਭਤਸ੍ਰੁੱਧੰ।ਆ
ਨੋਬਿਸਾਲਬੜ੍ਹਵਾਨਲਜ੍ਵਾਲਸਮੁੰਦ੍ਰਮੱਧਬਿਰਾਜਤਉੱਧੰ॥੩੩॥ ।ਬਿਜੈਛੰਦ॥ ॥ਪੂਰਰਹੀਭਵਭੂਰਧਨੁਰ
ਧੁਨਪੂਰਉਡੀਨਭਮੰਡਲਛਾਯੋ।ਨੂਰਭਰੇਮੁਖਮਾਗਿਰੇਰਣਹੂਰਨਹੇਰਹੀਯੋਹੁਲਸਾਯੋ।ਪੂਰਣਰੋਸਭਰੇਅਰਭੂ
ਰਣਪੂਰਪਰੇਰਣਭੂਮਿਸੁਹਾਯੋ।ਚੂਰਭਏਅਰਭੂਰਗਿਰੇਭਟਚੂਰਣਜਾਨਕਬੈਦਬਨਾਯੋ॥੩੪॥ ਸੰਗੀਤਭੁ
ਜੰਗਪ੍ਰਯਾਤਛੰਦ॥ ॥ਕਾਗੜਦੰਗਕਾਤੀਕਟਾਰੀਕੜਾਕੰ।ਤਾਗੜਦੰਗਤੀਰੰਤੁਪਕਤੜਾਕੰ।ਝਾਗੜਦੰਗਨਾ
ਗੜਦੰਗਬਾਗੜਦੰਗਬਾਜੇ।ਗਾਗੜਦੰਗਗਾਜੀਮਹਾਂਗੱਜਗਾਜੇ॥੩੫॥ਸਾਗੜਦੰਗਸੂਰੰਕਾਗੜਦੰਗਕੋਪੰ।
ਪਾਗੜਦੰਗਪਰਮੰਰਣੰਪਾਵਰੋਪੰ।ਸਾਗੜਦੰਗਸਸਤ੍ਰੰਝਾਗੜਦੰਗਝਾਰੈਂ।ਬਾਗੜਦੰਗਬੀਰੰਡਾਗੜਦੰਗਡਕਾਰੈਂ।

੩੬॥ ਚਾਗੜਦੰਗ ਚਉਪੇ ਬਾਗੜਦੰਗ ਬੀਰੰ॥ ਮਾਗੜਦੰਗ ਮਾਰੇ ਤਨੰ ਤਿੱਛ ਤੀਰੰ॥ ਗਾਗੜਦੰਗ ਗਾਜੇ ਸੁ ਬੱਜੇ ਗਹੀਰੰ॥ ਕਾਗੜਦੰਗ ਕਦ੍ਰਪਾਨ ਕੱਬੇਕ ਬੀਰੈਂ॥ ੩੭॥ ਦਾਗੜਦੰਗ ਦੋਨੋ ਭਾਗੜਦੰਗ ਭਾਜੇ॥ ਗਾਗੜਦੰਗ ਗਾਜੀ ਜਾਗੜਦੰਗ ਗਾਜੇ॥ ਛਾਗੜਦੰਗ ਛੋਹੀ ਛੂਟੇ ਪ੍ਰੇਛੜਾਕੇ॥ ਤਾਗੜਦੰਗ ਤੀਰੰ ਤੁਪਕ ਤੜਾਕੇ॥ ੩੮॥ ਗਾਗੜਦੰਗ ਗੋਮਾਯ ਗੱਜੇ ਗਹੀਰੰ॥ ਸਾਗੜਦੰਗ ਸੰਖੰ ਞਾਗੜਦੰਗ ਨਫੀਰੰ॥ ਬਾਗੜਦੰਗ ਬਾਜੇ ਬਜੇ ਬੀਰ ਖੇਤੰ॥ ਨਾਗੜਦੰਗ ਨਾਚੇ ਸੁ ਭੂਰੰ ਪ੍ਰੇਤੰ॥ ੩੯॥ ਤਾਗੜਦੰਗ ਤੀਰੰ ਬਾਗੜਦੰਗ ਬਾਣੰ॥ ਕਾਗੜਦੰਗ ਕਾਤੀ ਕਟਾਰੀ ਕ੍ਰਿਪਾਣੰ॥ ਨਾਗੜਦੰਗ ਨਾਦੰ ਬਾਗੜਦੰਗ ਬਾਜੇ॥ ਸਾਗੜਦੰਗ ਸੂਰੰ ਬਾਗੜਦੰਗ ਬਾਜੇ॥ ੪੦॥ ਸਾਗੜਦੰਗ ਸੰਖੰ ਨਾਗੜਦੰਗ ਨਫੀਰੰ॥ ਗਾਗੜਦੰਗ ਗੋਮਾਯ ਗੱਜੇ ਗਹੀਰੰ॥ ਨਾਗੜਦੰਗ ਨਗਾਰੇ ਬਾਗੜਦੰਗ ਬਾਜੇ॥ ਜਾਗੜਦੰਗ ਜੋਧਾ ਗਾਗੜਦੰਗ ਗਾਜੇ॥ ੪੧॥ ਨਰਾਜ ਛੰਦ॥

॥ਜਿਤੇਕ ਰੂਪ ਧਾਰੀਯੰ॥ ਤਿਤੇਕ ਦੇਵਿ ਮਾਰੀਯੰ॥ ਜਿਤੇਕ ਰੂਪ ਧਾਰਹੀ॥ ਤਿਤਿਓ ਦ੍ਰੁਗਾ ਸੰਘਾਰਹੀ॥ ੪੨॥ ਜਿਤੇਕ ਸਸਤ੍ਰ ਵਸਤ੍ਰ ਫੇ॥ ਪ੍ਰਵਾਹ ਸ੍ਰੋਣ ਕੇ ਪਰੇ॥ ਜਿਤੀਕ ਬਿੰਦ ਕਾ ਗਿਰੈਂ॥ ਸੁ ਪਾਨ ਕਾਲਿਕਾ ਕਰੈਂ॥ ੪੩॥ ਰਸਾਵਲ ਛੰਦ॥

॥ਹੂਓ ਸ੍ਰੋਣ ਹੀਨੰ॥ ਭਯੋ ਅਗਿ ਛੀਨੰ॥ ਗਿਰਿਯੋ ਅੰਤ ਝੂਮੰ॥ ਮਨੋ ਮੇਘ ਭੂਮੰ॥ ੪੪॥ ਸਬੈ ਦੇਵ ਹਰਖੇ॥ ਸੁਮਨ ਧਾਰ ਬਰਖੇ॥ ਰਕਤ ਬਿੰਦ ਮਾਰੇ॥ ਸਬੈ ਸੰਤ ਉਬਾਰੇ॥ ੪੫॥ ਇਤਿ ਸ੍ਰੀ ਬਚਿੱਤ੍ਰ ਨਾਟਕੇ ਚੰਡੀ ਚਰਿਤ੍ਰੇ ਰਕਤ ਬੀਰਜ ਬਧਹ ਚਤੁਰਥ ਧਿਆਇ ਸੰਪੂਰਣਮ ਸਤੁ ਸੁਭਮ ਸਤੁ॥ ੪॥ ਅਫਜੂ॥ ੧੨੨॥

ਅਥ ਨਿਸੁੰਭ ਜੁਧ ਕਥਨੰ॥ ਦੋਹਰਾ॥

ਸੁੰਭ ਨਿਸੁੰਭ ਸੁਣੇ ਜਬੈ ਰਕਤ ਬੀਰਜ ਕੋ ਨਾਸ॥ ਆਪ ਚੜਤ ਭੇ ਜੋਰ ਦਲ ਸਜੇ ਪਰਸ ਅਰ ਪਾਸ॥ ੧॥ ਭੁਜੰਗ ਪ੍ਰਯਾਤ ਛੰਦ॥ ਚੜੇ ਸੁੰਭ ਨੈਸੁੰਭ ਸੂਰਾ ਅਪਾਰੰ॥ ਉਠੇ ਨੱਦ ਨਾਦੰ ਸੁ ਧਉਸਾ ਧੁਕਾਰੰ॥ ਭਈ ਅਸਟ ਸੈ ਕੋਸ ਲੌ ਛਤ੍ਰ ਛਾਯੰ॥ ਭਜੇ ਚੰਦ੍ਰ ਸੂਰੰ ਡਰਿਯੋ ਦੇਵ ਰਾਯੰ॥ ੨॥ ਭਕਾ ਭੁੰਕ ਭੇਰੀ ਢਕਾ ਢੁੰਕ ਢੋਲੰ॥ ਫਟੀ ਨਖ ਸਿੰਘੰ ਮੁਖੰ ਡੱਢ ਕੋਲੰ॥ ਡਮਾ ਡੱਮ ਡਉਰੂ ਡਕਾ ਡੁੰਕ ਕੜੰਕੰ॥ ਰੜੇ ਗਿੱਧ ਬ੍ਰਿੱਧੰ ਕਿਲੱਕਾਰ ਕੰਕੰ॥ ੩॥ ਖੁਰੰ ਖੇਹ ਉਠੀ ਰਹਯੋ ਗੈਣ ਪੂਰੰ॥ ਦਲੇ ਸਿੱਧ ਬਿੱਧੰ ਭਏ ਪੱਬ ਚੂਰੰ॥ ਸੁਣੇ ਸੋਰ ਕਾਲੀ ਗਹੇ ਸਸਤ੍ਰ ਪਾਣੰ॥ ਕਿਲੱਕਾਰ ਜੇ ਮੀਹਨੇ ਜੰਗ ਜੁਆਣੰ॥ ੪॥ ਰਸਾਵਲ ਛੰਦ॥ ਗਜੇ ਬੀਰ ਗਾਜੀ॥ ਤੁਰੇ ਤੁੰਦ ਤਾਜੀ॥ ਮਹਿਖ੍ਯਾਸ ਕਰਖੇ॥ ਸਰੰ ਧਾਰ ਬਰਖੇ॥ ੫॥ ਇਤੈ ਸਿੰਘ ਗੱਜਯੋ॥ ਮਹਾਂ ਸੰਖ ਬੱਜਯੋ॥ ਰਹਿਯੋ ਸਬਦ ਪੂਰੰ॥ ਛੁਹੀ ਗੈਣ ਧੂਰੰ॥ ੬॥ ਸਬੈ ਸਸਤ੍ਰ ਸਾਜੇ॥ ਘਣੰ ਜੇਮ ਗਾਜੇ॥ ਚਲੇ ਠੇਲ ਤੈਕੈ॥ ਅਨੰਤ ਸਸਤ੍ਰ ਲੈਕੈ॥ ੭॥ ਚਹੂੰ ਓਰ ਢੂਕੇ॥ ਮੁਖੰ ਮਾਰ ਕੂਕੇ॥ ਅਨੰਤ ਸਸਤ੍ਰ ਬੱਜੇ॥ ਮਹਾਂ ਬੀਰ ਗੱਜੇ॥ ੮॥ ਮੁਖੰ ਨੈਣ ਰਕਤੰ॥ ਧਰੇ ਪਾਣ ਸਕਤੰ॥ ਕੀਏ ਦ੍ਰੋਹ ਧਉ



ਠੋ।ਸਰੀਬ੍ਰਿਸਟਿਬੁੰਠੋ।ਫਾਕਿਤੇਦੁਸਟਕੂਟੇ।ਅਨੰਤਸਸਤ੍ਰਛੂਟੇ।ਕਰੀਬਾਣਬਰਖੀ।ਭਰੀਦੋਵਿਹਰਖੀ।੧੦॥
ਬੇਲੀ।ਬਿਦ੍ਰਮਛੰਦ। ।ਕਹਕਹਸੁਕੂਕਤਕੰਕੀਯੰ।ਬਹਬਹਤਬੀਰਸੁਬੰਕੀਯੰ।ਲਹਲਹਤਬਾਣਕ੍ਰਿਪਾਣ
ਯੰ।ਗਹਗਹਤਪ੍ਰੇਤਮਸਾਣਯੰ।੧੧॥ਤ੍ਰਹਤ੍ਰਹਤਤ੍ਰਵਰਤ੍ਰਮੰਕਿਯੰ।ਲਹਲਹਤਤੇਗਤ੍ਰਮੰਕਿਯੰ।ਧਮਧਮਤਸਾ
ਗਧਮੰਕਿਯੰ।ਬਬਕੰਤਬੀਰਸੁਬੰਕਯੰ।੧੨॥ਛੁਟਕੰਤਬਾਣਕਮਾਣਯੰ।ਹਹਰੰਤਖੇਤਖਤ੍ਰਾਣਯੰ।ਡ੍ਰਹਰੰਤਭਾਮਾ
ਰਭੰਕਣੀ।ਕਹਕਹਸੁਕੂਕਤਜੁੱਗਣੀ।੧੩॥ਉਫਟੰਤਸ੍ਰੋਣਤਾਛੱਛਯੰ।ਬਰਖੰਤਸਾਇਕਾਤੱਛਯੰ।ਬਬਕੰਤਬੀ
ਰਅਨੇਕਯੰ।ਢਿਕਰੰਤਸੁਆਰਬਸੇਖਯੰ।੧੪॥ਹਰਖੰਤਸ੍ਰੋਣਤਰੰਗਣੀ।ਬਿਹਰੰਤਦੋਵਿਅਭੰਗਣੀ।ਬਬਕੰਤ
ਕੇਹਰਡੋਲਹੀ।ਰਣਰੰਗਅਭੰਗਕਲੋਲਹੀ।੧੫॥ਢਮਢਮਤਢੋਲਢਮੰਕਯੰ।ਧਮਧਮਤਸਾਂਗਧਮੰਕਯੰ।ਬਹ
ਬਹਤਕ੍ਰੁੱਧਕ੍ਰਿਪਾਣਯੰ।ਜੁਝੰਤਜੋਧਜੁਆਣਯੰ।੧੬॥ ਦੋਹਰਾ॥ ।ਭਜੀਚਮੂੰਸਬਦਾਨਵੀ ਸੁੰਭਨਿਰਖਨਿ
ਜਨੈਣ।ਨਿਕਟਬਿਕਟਭਟਜੇਹੁਤੇਤਿਨਪ੍ਰਤਿਬੁੱਲਿਯੋਬੈਣ॥੧੭॥ ਨਰਾਜਛੰਦ॥ ।ਨਿਸੁੰਭਸੁੰਭਕੋਪਕੈ।
ਪਠਿਯੋਸੁਪਾਵਕੋਪਕੈ।ਕਹਯੋਕਿਸੀਘ੍ਰਜਾਈਯੋ।ਦ੍ਰੁਗਾਹਿਬਾਂਧਲ੍ਯਾਈਯੋ।੧੮॥ਚੜ੍ਹਿਯੋਸੁਸੈਣਸੱਜਕੈ।ਸ
ਕੋਪਸੂਰਗੱਜਕੈ।ਉਠੇਬਜੰਤ੍ਰਬਾਜਕੈ।ਚਲ੍ਯੋਸੁਰੇਸਭਾਜਕੈ।੧੯॥ਅਨੰਤਸੂਰਸੰਗਲੈ।ਚਲਿਯੋਸੁਬ੍ਰਿੰਦਭੀਨਵੈ
।ਹਕਾਰਸੂਰਆਪਰੈ।ਬਿਲੋਕਦੇਵਤਾਡਰੈ।੨੦॥ ਮਧੁਭਾਰਛੰਦ॥ ।ਕ੍ਰੁੱਧਿਯੋਸੁਰੇਸ।ਬੁਲਿਯੋਮਹੇਸ।
।ਕਿਨੋਬਿਚਾਰ।ਪੁੱਛੇਜੁਝਾਰ।੨੧॥ਕੀਜੈਸੁਮਿੱਤ੍ਰ।ਕਉਨੈਚਰਿੱਤ੍ਰ।ਜਾਤੇਸਮਾਇ।ਜੀਤੈਬਨਾਇ।੨੨॥ਸਕਤੈਂਨਿਕ
ਰਾ।ਭੇਜੋਅਪਾਰ।ਸੱਤ੍ਰੁਨਜਾਇ।ਹਨਹੈਰਿਸਾਇ।੨੩॥ਸੋਈਕਾਮਕੀਨ।ਦੇਵਨਪ੍ਰਬੀਨ।ਸਕਤੈਂਨਿਕਾਰ।ਭੇਜੀ
ਅਪਾਰ।੨੪॥ ਬ੍ਰਿਧਨਰਾਜਛੰਦ॥ ।ਚਲੀਸੁਕੰਤਸੀਘ੍ਰਸੀ।ਕ੍ਰਿਪਾਣਪਾਣਿਧਾਰਕੈ।ਉਠੇਸੁਗਿੱਧ
।ਬ੍ਰਿੱਧਉਰਡਾਕਣੀਡਕਾਰਕੈ।ਹਸੇਸੁਕੰਕਬੰਕਯੰਕਬੰਧਅੰਧਉੱਠਹੀ।ਬਿਸੇਖਦੇਵਤਾਸੁਬੀਰਬਾਣਧਾਰਬੁੱਠਹੀ।੨
੫॥ ਰਸਾਵਲਛੰਦ॥ ।ਸਬੈਸਕਤਿਐਕੈ।ਚਲੀਸੀਸਨਿਐਕੈ।ਮਹਾਂਅਸਤ੍ਰਧਾਰੇ।ਮਹਾਂਬੀਰਮਾਰੇ।੨
੬॥ਮੁਖੰਰਕਤਨੈਣੰ।ਬਕੈਬੰਕਬੈਣੰ।ਧਰੇਅਸਤ੍ਰਪਾਣੰ।ਕਟਾਰੀਕ੍ਰਿਪਾਣੰ।੨੭॥ਉਤੈਦੈਤਗਾਜੇ।ਤੁਰੀਨਾਦਬਾਜੇ
ਧਰੇਚਾਰਚਰਮੰ।ਸਜੇਕੂਰਬਰਮੰ।੨੮॥ਚਹੂੰਓਰਗਰਜੇ।ਸਬੈਦੇਵਲਰਜੇ।ਛੁਟੇਤਿੱਛਤੀਰੰ।ਕਟੇਚਉਰਚੀ
ਰੰ।੨੯॥ਰਸੰਤੁੱਦ੍ਰਰੱਤੰ।ਮਹਾਂਤੇਜਤੱਤੰ।ਕਰੀਬਾਣਬਰਖੀ।ਭਰੀਦੋਵਿਹਰਖੀ।੩੦॥ਇਤੈਦੇਵਿਮਾਰੈ।ਉਤੈਸਿੰਘ
ਫਾਰੈ।ਗਣੰਗੂੜ੍ਹਗਰਜੇ।ਸਬੈਦੈਤਲਰਜੈ।੩੧॥ਭਈਬਾਣਬਰਖਾ।ਗਏਜੀਤਕਰਖਾ।ਸਬੈਦੁਸਟਮਾਰੇ।ਅੱਫ

ਸੈਤਉਬਾਰੇ॥੩੩॥ਨਿਸੁੰਭੰਸਿਘਾਰਿਓ॥ਦਲੈਦੈਤਮਾਰਿਓ॥ਸਬੈਦੁਸਟਭਾਜੇ॥ਇਤੈਸਿੰਘਗਾਜੇ॥੩੩॥ਭਈਪੁਹ
ਪਬਰਖਾ॥ਗਏਜੀਤਕਰਖਾ॥ਜਯੰਸੰਤਜੰਪੇ॥ਤ੍ਰਸੈਦੈਤਕੰਪੇ॥੩੪॥ ਇਤਿਸ੍ਰੀਬਚਿਤ੍ਰਨਾਟ
ਕੇਚੰਡੀਚਰਿਤ੍ਰੇਨਿਸੁੰਭਬਧਹਪੰਚਮੋਧਿਆਇਸੰਪੂਰਣਮਸਤੁਸੁਭਮਸਤੁ॥੫॥ ਅਫਜੂ॥੧੫੬॥

ਅਥਸੁੰਭਜੁਧਕਥਨੰ॥ਭੁਜੰਗਪ੍ਰਯਾਤਛੰਦ॥

ਲਘੰਭ੍ਰਾਤਜੂਝਿਓਸੁਨਿਓਸੁੰਭਰਾਯੰ॥ਸਜੇਸਸਤ੍ਰਅਸਤ੍ਰੰਚੜ੍ਹਿਓਚੋਪਚਾਯੰ॥ਭਯੋਨਾਦਉਚੰਰਹਿਓਪੂਰਗੈਣੰ॥
ਤ੍ਰਸੇਦੇਵਤਾਦੈਤਕੰਪਿਓਤ੍ਰਿਨੈਣੰ॥੧॥ਡਰਿਓਚਾਰਬਕਤ੍ਰੰਟਰਿਓਦੇਵਰਾਜੰ॥ਡਿਗੇਪਬਸਰਬੰਸਜੇਸੁਭ੍ਰਸਾਜੰ॥ਪਰੇਹੂਹ
ਦੈਕੈਭਰੇਲੋਹਕ੍ਰੋਹੰ॥ਮਨੋਮੇਰਕੋਸਾਤਵੋਂਸ੍ਰਿੰਗਸੋਹੰ॥੨॥ਸਜਿਓਸੈਣਸੁੰਭੰਕੀਯੋਨਾਦਉਚੰ॥ਸੁਣੇਗਰਭਣੀਆਨਕੇਗਰ
ਭਮੁਚੰ॥ਪਰਿਓਲੋਹਕ੍ਰੋਹੰਉਠੀਸਸਤ੍ਰਝਾਰੰ॥ਚਵੀਚਾਵਡੀਡਾਕਣੀਅੰਡਕਾਰੰ॥੩॥ਬਹੇਸਸਤ੍ਰਅਸਤ੍ਰੰਕਟੇਚਰਮਬਰ
ਮੰ॥ਭਲੇਕੈਨਿਬਾਹਿਓਭਟੰਸੁਆਮਧਰਮੰ॥ਉਠੀਕੂਹਜੂਹੰਗਿਰੇਚੌਰਚੀਰੰ॥ਰੁਲੇਤਛਮੁਛੰਪਰੀਗਛਤੀਰੰ॥੪॥ਗਿਰੇ
ਅੰਕੁਸੰਬਾਰੁਣੰਬੀਰਖੇਤੰ॥ਨਚੇਕੰਧਹੀਣੰਕਬੰਧੰਅਚੇਤੰ॥ਉਡੈਗਿਧਬ੍ਰਿਧੰਰੜੈਕੰਕਬੰਕੰ॥ਭਕਾਭੁੰਕਭੇਰੀਡਹਾਡੂਹਡੰਕੰ॥
੫॥ਟਕਾਟੁਕਟੋਪੰਢਹਾਢੁਕਢਾਲੰ॥ਤਛਾਮੁਛਤੇਗੰਬਕੈਬਿਕਰਾਲੰ॥ਹਲਾਚਾਲਬੀਰੰਧਮਾਧੰਮਸਾਂਗੰ॥ਪਰੀਹਾਲਹੂ
ਲੰਸੁਣੇਯੋਲੋਗਨਾਗੰ॥੬॥ਛਕੀਡਾਕਣੀਜੋਗਣੀਜੀਬਿਤਾਲੰ॥ਨਚੇਕੰਧਹੀਣੰਕਬੰਧੰਕਪਾਲੰ॥ਹਸੇਦੇਵਸਰਬੰਰਿਸ
ਯੋਦਾਨਵੇਸੰ॥ਕਿਧੋਅਗਨਿਜ੍ਵਾਲੰਭਯੋਆਪਭੇਸੰ॥੭॥ ਦੋਹਰਾ॥ ਸੁੰਭਾਸੁਰਜੇਤਕਅਸੁਰਪਠਏਕੋਪਬਢ
ਾਇ॥ਤੇਦੇਵੀਸੋਖਤਕਰੇਬੂੰਦਨਧਕੀਨਿਯਾਇ॥੮॥ ਨਰਾਜਛੰਦ॥ ਸੁਬੀਰਸੈਣਸੱਜਕੈ॥ਚੜ੍ਹਿਓਸੁਕੋਪਗੱ
ਜਕੈ॥ਚਲਿਓਸੁਸਸਤ੍ਰਧਾਰਕੈ॥ਪੁਕਾਰਮਾਰਮਾਰਕੈ॥੯॥ ਸੰਗੀਤਮਧੁਭਾਰਛੰਦ॥ ਕਾਗੜ੍ਹਦੰਕੜਾਕ
॥ਤਾਗੜ੍ਹਦੰਤੜਾਕ॥ਸਾਗੜ੍ਹਦੰਸੁਬੀਰ॥ਗਾਗੜ੍ਹਦੰਗਹੀਰ॥੧੦॥ਨਾਗੜ੍ਹਦੀਨਿਸਾਣ॥ਜਾਗੜ੍ਹਦੰਜੁਆਣ॥ਨਾਗੜ੍ਹਦੀ
ਨਿਹੰਗ॥ਪਾਗੜ੍ਹਦੀਪਲੰਗ॥੧੧॥ਤਾਗੜ੍ਹਦੀਤਮੱਕ॥ਲਾਗੜ੍ਹਦੀਲਹੱਕ॥ਕਾਗੜ੍ਹਦੀਕ੍ਰਿਪਾਣ॥ਬਾਹੈਜੁਆਣ॥੧੨॥
ਖਾਗੜ੍ਹਦੀਖਤੰਗ॥ਨਾਗੜ੍ਹਦੀਨਿਹੰਗ॥ਛਾਗੜ੍ਹਦੀਛੁਟੰਤ॥ਆਗੜ੍ਹਦੀਉਡੰਤ॥੧੩॥ਪਾਗੜ੍ਹਦੀਪਵੰਗ॥ਸਾਗੜ੍ਹਦੀ
ਸੁਭੰਗ॥ਜਾਗੜ੍ਹਦੀਜੁਆਣ॥ਝਾਗੜ੍ਹਦੀਜੁਝਾਣ॥੧੪॥ਝਾਗੜ੍ਹਦੀਝੜੰਗ॥ਕਾਗੜ੍ਹਦੀਕੜੰਗ॥ਤਾਗੜ੍ਹਦੀਤੜਾਕ॥
ਚਾਗੜ੍ਹਦੀਚਟਾਕ॥੧੫॥ਘਾਗੜ੍ਹਦੀਘਬਾਕ॥ਭਾਗੜ੍ਹਦੀਭਭਾਕ॥ਕਾਗੜ੍ਹਦੰਕਪਾਲ॥ਨਚੀਬਿਕ੍ਰਾਲ॥੧੬॥
ਨਰਾਜਛੰਦ॥ ॥ਅਨੰਤਦੁਸਟਮਾਰਯੰ॥ਬਿਅੰਤਸੋਕਟਾਰਯੰ॥ਕਮੰਧਅੰਧਉਠੀਯੰ॥ਬਿਸੇਖਬਾਣਬੁੱਠੀਯੰ



੧੭॥ਕੜਾਕਕਰਮਕਿਰ੍ਰਿਪੀ।ਸੜਾਕਸੈਣਬੀਜੁਪੀ।ਬਿਅੰਤਬਾਣਬਰਖਣੀ।ਬਿਸੇਖਬੀਰਪਰਖਣੀ।੧੮॥
ਸੰਗੀਤਨਰਾਜਛੰਦ। ॥ਕੜਾਕਣੀਕ੍ਰਿਪਾਣਣੀ।ਜਣਾਜੁਟੀਜੁਆਣਣੀ।ਸੁਬੀਰਜਾਗੜਦੇਜਠੇ।ਲੜਾਕਲਾ
ਗੜਦੰਪਗੇ।੧੯॥ ਰਸਾਵਲਛੰਦ। ॥ਝਮੀਤੇਗਝੱਟੰ।ਛੁਰੀਛਿੱਪ੍ਰਛੁਟੰ।ਭੁਰੰਗੁਰਜਗੱਟੰ।ਪਲੰਗੀਪ
ਸੱਟੰ।੨੦॥ਕਿਤੇਸ੍ਰੋਣਚੱਟੰ।ਕਿਤੇਸੀਸਫੁੱਟੰ।ਕਹੂੰਹੂਹਛੁੱਟੰ।ਕਹੂੰਬੀਰਉਠੰ।੨੧॥ਕਹੂੰਪੂਰਲੁੱਟੰ।ਕਿਤੇਮਾਰਰੱਟੰ।ਭ
ਟੇਜਮਭੁੱਟੰ।ਕਿਤੇਪੇਟਫੱਟੰ।੨੨॥ਭਜੇਛਾਡਿਥੱਟੰ।ਕਿਤੇਖੂਨਖੱਟੰ।ਕਿਤੇਦੁਸਟਵੱਟੰ।ਫਿਰੇਜੋਧੇਹਰੱਟੰ।੨੩॥ਸਜੇ
ਸੂਰਸਾਰੇ।ਮਹਿਖੁਆਸਧਾਰੇ।ਲਏਖਗਆਰੇ।ਮਹਾਂਰੋਹਵਾਰੇ।੨੪॥ਸਧੀਰੂਪਕਾਰੇ।ਮਨੋਸਿੰਧੁਖਾਰੇ।ਕਈਬਾਰ
ਗਾਰੇ।ਸੁਮਾਰੰਉਚਾਰੇ।੨੫॥ਭਵਾਨੀਪਛਾਰੇ।ਜਵਾਜੇਮਜਾਰੇ।ਵਡੇਈਜੁਝਾਰੇ।ਹੁਤੇਗੀਏਵਾਰੇ।੨੬॥ਇਕੰਬਾਰਟ
ਰੇ।ਡਮੰਠੇਕਠਾਰੇ।ਬਲੀਮਾਰਡਾਰੇ।ਢਮੱਕੇਢੱਢਾਰੇ।੨੭॥ਬਹੇਬਾਣਣਿਆਰੇ।ਕਿਤੇਤੀਰਤਾਰੇ।ਲਖੇਹਾਥਬਾਰੇ।
ਦਿਵਾਨੇਦਿਦਾਰੇ।੨੮॥ਹਣੇਭੂਮਿਪਾਰੇ।ਕਿਤੇਸਿੰਘਫਾਰੇ।ਕਿਤੇਆਪਬਾਰੇ।ਜਿਤੇਦੈਤਭਾਰੇ।੨੯॥ਤਿਤੇਅੰਤਹਾਰੇ
।ਵਡੇਈਅਰਿਆਰੇ।ਖਰੇਈਂਬਾਰਿਆਰੇ।ਕਰੂਰੰਕਰਾਰੇ।੩੦॥ਲਪੱਕੇਲਲਾਰੇ।ਅਰੀਲੇਅਰਿਆਰੇ।ਹਣੇਕਾਲ
ਕਾਰੇ।ਭਜੇਰੋਹਵਾਰੇ।੩੧॥ ਦੋਹਰਾ। ॥ਇਹਬਿਧਿਦੁਸਟਪ੍ਰਜਾਰਕੈਸਸਤ੍ਰਅਸਤ੍ਰਕਰਲੀਨ।ਬਾਣਬ੍ਰਿ
ਦਪ੍ਰਿਥਮੈਬਰਖਾਸਿੰਘਨਾਦਪੁਨਕੀਨ।੩੨॥ ਰਸਾਵਲਛੰਦ। ॥ਸੁਣੇਯੋਸੁੰਭਰਾਯੰ।ਚੜ੍ਹਿਯੋਚੋਂਪਚਾ
ਯੰ।ਸਜੇਸਸਤ੍ਰਪਾਣੰ।ਚੜ੍ਹੇਜੰਗਜੁਆਣੰ।੩੩॥ਲਗੇਢੋਲਢੱਕੇ।ਕਮਾਣੰਕੜੱਕੇ।ਭਏਨੱਦਨਾਦੰ।ਧੁਣੰਨਿਰਬਿ
ਖਾਦੰ।੩੪॥ਚਮੱਕੀਕ੍ਰਿਪਾਣੰ।ਹਠੇਤੇਜਮਾਣੰ।ਮਹਾਂਬੀਰਹੁੰਕੇ।ਸੁਨੀਸਾਣਫੂਕੇ।੩੫॥ਚਹੂੰਓਰਗਰਜੇ।ਸਬੈ
ਦੈਤਲਰਜੇ।ਸਰੰਧਾਰਬਰਖੇ।ਮੱਯਾਪਾਣਪਰਖੇ।੩੬॥ ਚੌਪਈ। ॥ਜੇਲਏਸਸਤ੍ਰਸਾਮੁਹੇਧਏ।ਤਿਤੇ
ਨਿਧਨਕਹੂੰਪ੍ਰਾਪਤਿਭਏ।ਝਮਕਤਭਈਅਸਨਕੀਧਾਰਾ।ਭਭਕੇਰੁੰਡਮੁੰਡਬਿਕਰਾਰਾ।੩੭॥ ਦੋਹਰਾ। ॥
ਪੈਗੈਰਥਪੈਦਲਕਟੇਬਾਚਿਯੋਜੀਵਤਨਕੋਇ।ਤਬਆਪੇਨਿਕਸਿਯੋਨ੍ਰਿਪਤਿਸੁੰਭਕਰੈਸੋਹੋਇ।੩੮॥ ਚੌਪਈ
॥ ॥ਸਿਵਦੂਤੀਇਕਦੂਗਾਬੁਲਾਈ।ਕਾਨਲਾਗਨਿਕੈਸਮਝਾਈ।ਸਿਵਕੋਭੇਜਦੀਜੀਐਤਹਾਂ।ਦੈਤਰਾਜਾਇਸ
ਥਿਤਹੈਜਹਾਂ।੩੯॥ਸਿਵਦੂਤੀਜਬਇਮਸੁਨਪਾਵਾ।ਸਿਵਹਿਦੂਤਕਾਰਿਉਤੈਪਠਾਵਾ।ਸਿਵਦੂਤੀਤਾਤੇਭਯੋਨਾਮਾ।
ਜਾਨਤਸਕਲਪੁਰਖਅਰਬਾਮਾ।੪੦॥ਸਿਵਕਹੀਦੈਤਰਾਜਸੁਨਬਾਤਾ।ਇਹਬਿਧਿਕੋਹੇਤੁਮਹੋਜਗਮਾਤਾ।ਦੇ
ਵਨਕੋਦੈਕੈਠਕੁਰਾਈ।ਕੈਮਾਂਡਹੂਹਮਸੰਗਲਰਾਈ।੪੧॥ਦੈਤਰਾਜਾਇਹਬਾਤਨਮਾਨੀ।ਆਪਚਲੇਜੁਝਨਆ

ਭੀਆਨੀ॥ਗਰਜਤਿਕਾਲਕਾਲਜਿਯੋਜਲਹੰ॥ਪ੍ਰਾਪ੍ਰਾਤਿਜੋਮਸੁਰਪਾਤਿਤਹੰ॥੪੨॥੧੯੮॥ਚਮਕਿਤਹੰਅਸਨਕੀ
ਧਾਰੰ॥ਨਾਚੇਭੂਤਪ੍ਰੇਤਬੈਤਾਲੰ॥ਫਿਰਕੇਅੰਧਕਬੰਧਅਚੇਤਾ॥ਭਿਭਰਭੂਤਿਭਿਵਰਤਿਅਨੇਕਾ॥੪੩॥੧੯੯॥ਤੂਰਹੀਢੋ
ਲਨਗਾਰੇਬਾਜੇ॥ਭਾਂਤਭਾਂਤਜੋਧਾਰਣਗਾਜੇ॥ਢਢਿਡਫਡਮਰੁਤੂਰਤੂਰਗੀਧ੍ਰਨੀ॥ਨਾਇਨਫੀਰੀਜਾਤਨਰਾਨੀ॥੪੪॥
੨੦੦॥ ॥ਅਪਭ੍ਰਮਾਰਛੰਦ॥ ॥ਹੁਕੇਕਿਕਾਨਾ॥ਧੁਕੇਨਿਸਾਨਾ॥ਸਜੇਸੁਬੀਰਾ॥ਗਾਜੇਗਹੀਰਾ॥੪੫॥੨੦੧॥ਝੁਕੇਕਿਈ
ਕਾ॥ਬਜੇਉਬੀਕਾ॥ਸਜੇਸੁਬਾਹ॥ਅਛੈਉਛਾਹ॥੪੬॥੨੦੨॥ਕਟੇਕਿਕਾਣਾ॥ਫੁਟੇਚਵਾਣਾ॥ਸੂਲੰਸੜਾਕ॥ਉਠੇਕੜਾਕ
॥੪੭॥ਗਜੇਜੁਆਣਾ॥ਬਜੇਨਿਸਾਣਾ॥ਸਜੇਰਜੇਝਾ॥ਗਜੇਗਜੇਝਾ॥੪੮॥੨੦੩॥ ॥ਭੁਜੰਗਪ੍ਰਯਾਤਛੰਦ॥ ॥ਗੜ੍ਹੇ
ਰੇਬਾਜੀਪਤਾਜੀਪੀਸਿਤਉਤੀ॥ਗਜੇਬਾਰੁਣੰਦਾਰੁਣੰਰਾਜਪੁਤੀ॥ਬਜੇਸੰਖਭੇਰੀਉਠੇਸੰਖਨਾਦੰ॥ਰਹੰਕੇਨਫੀਰੀਸੁ
ਣੰਨਿਰਬਿਖਾਦੰ॥੪੯॥੨੦੫॥ਕੜੰਕੇਕ੍ਰਿਪਾਣੰਸੜੰਕਾਰਸੇਲੰ॥ਉਠੀਕੂਹਜੂਹੰਭਈਰੇਲਪੇਲੰ॥ਰੁਲੇਤੁਛਮੁ
ਛੰਗਿਰੇਛਉਰਚੀਰੰ॥ਕਹੂੰਹਥਮਥੰਕਹੂੰਬਰਮਬੀਰੰ॥੫੦॥੨੦੬॥ ॥ਰਸਾਵਲਛੰਦ॥ ॥ਬਲੀਬੈਰਰੁਝੇ॥ਸ
ਮੁਹਸਾਰਜੁਝੇ॥ਸੁਭਾਰੇਹਥਿਆਰੰ॥ਬਕੈਮਾਰਮਾਰੰ॥੫੧॥੨੦੭॥ਸਬੈਸਸਤ੍ਰਸਜੇ॥ਮਹਾਂਬੀਰਗਜੇ॥ਸਰੰਓ
ਘਛੂਟੇ॥ਕੜੰਕਾਰਉਠੇ॥੫੨॥੨੦੮॥ਬਜੇਬਾਦ੍ਰਤੇਯੰ॥ਹਸੈਗਾਧ੍ਰਬੇਯੰ॥ਝੜਾਗਾਡਿਜੁਟੇ॥ਸਰੰਸੀਜਫੁਟੇ॥੫
੩॥੨੦੯॥ਚਹੂੰਓਰਉਠੇ॥ਸਰੰਬ੍ਰਿਸਟਬੁਠੇ॥ਕਰੋਪੀਕਰਾਲੰ॥ ॥ਬਕੈਬਿਕਰਾਲੰ॥੫੪॥੨੧੦॥ ॥ਭੁਜੰਗਪ੍ਰ
ਯਾਤਛੰਦ॥ ॥ਕਿਤੇਕੂਟੀਅੰਕੁਠੀਅੰਬ੍ਰਿਸਟਬਾਣੰ॥ਰਲੰਤੂਲੀਅੰਬਾਜਖਾਲੀਪਲਾਣੰ॥ਜੁਜੇਜੋਧਜੰਬੀਰਦਈਅਦੇਵੰ॥ਸੁ
ਭੇਸਸਤ੍ਰਸਜਾਅਨੇਸਾਤਨੇਵੰ॥੫੫॥੨੧੧॥ਗਜੇਗਜੀਜੇਸਰਬ੍ਰਸੰਜੇਪਵੰਗੰ॥ਜੁਧੰਜੁਟੀਏਜੋਧਛੂਟੇਖਤੰਗੰ॥ਤੜੰ
ਕੇਤਬਾਲੰਝੜੰਕੇਕ੍ਰਿਪਾਣੰ॥ਸੜੰਕਾਰਸੇਲੰਰਣੰਕੇਨਿਸਾਣੰ॥੫੬॥੨੧੨॥ਝਮਾਝਮਝੇਲੰਝਲਾਝੂਕਢਾਲੰ॥ਗਹ
ਜੂਹਗਜੇਹਯੰਹਾਲਚਾਲੰ॥ਸਟਾਸਟਸੇਲੰਖਹਾਂਖੁਨਿਖਗੰ॥ਤੁਟੇਚਰਮਬਰਮੰਉਠੇਨਾਲਅਗੰ॥੫੭॥੨੧੩॥ਉ
ਠੇਅਗਿਨਾਲੰਖਹੇਖੇਲਖਗੰ॥ਨਿਸਾਆਵਸੀਜਾਨੁਮਾਸਾਨੁਜਗੰ॥ਤੁਕੀਡਾਕਣੀਡਾਮਰੂਡਉਰਡਕੰ॥ਨਚੇਬੀਰਬੈਤਾ
ਲਭੂਤੰਭਭਕੰ॥੫੮॥੨੧੪॥ ॥ਬੇਲੀਬ੍ਰਿੰਦ੍ਰਮਛੰਦ॥ ॥ਸਰਬਸਸਤ੍ਰਆਵਤਭੇਜਿਤੇ॥ਸਰਕਾਟਦੀਨਤੇਗਾਤਿਤੇ॥ਅ
ਭਓਰਜੇਤਿਕਰਾਰੀਯੰ॥ਤੇਊਕਾਟਭੂਮਉਤਾਰੀਯੰ॥੫੯॥੨੧੫॥ਸਰਆਪਕਾਲੀਛਡੀਯੰ॥ਸਰਬਾਸੰਸਸੰਤ੍ਰਬਿ
ਹੰਡੀਯੰ॥ਜਸਤ੍ਰਹੀਨਜਬੈਨਿਹਾਰਿਓ॥ ॥ਜੈਸਬਦਦੇਵਨਉਚਾਰਿਓ॥੬੦॥੨੧੬॥ਨਭਮਧਿਬਾਜਨਬਾਜਹੀ॥ਅਵਿ
ਲੋਕਦੇਵਗਾਜਹੀ॥ਲਖਿਦੇਵਬਾਰਿਬਾਰਹੀ॥ਜੈਸਬਦਸਰਬਪੁਕਾਰਹੀ॥੬੧॥੨੧੭॥ਰਣਕੇਪਕਾਲ ਕਰਾਲੀਯੰ

।ਖਟਅੰਗਮਾਨਉਛਾਲੀਐ॥ਸਿਰਸ੍ਰੋਣਭਹਖਦੂਛੋਡੀਐ॥ਇਕਚੋਟਦੁਸਟਬਿਹੰਡੀਐ॥੬੨॥੨੧੮॥ ॥ਦੋਹਰਾ॥ ॥ਜਿਮਨ੍ਰਿ
ਤ੍ਰਿਪੁਰਕੋਹਨਾਅਧਿਕਕੋਪਕੈਕਾਲ॥ਤਿਉਸਾਧਨਕੇਸੰਤ੍ਰਸਭਘਾਇਤਜਾਹਕਰਾਲ॥੬੩॥੨੧੯॥ ॥ਇਤਿਸ੍ਰੀਬਚਿਤ੍ਰਨਾਟ
ਕੇਚੰਡੀਚਰਿਤ੍ਰੇਸੁੰਭਬਧਹਖਸਟਮੋਧਿਆਇਸੰਪੂਰਣੰਮਸਤੁਸੁਭਮਸਤੁ॥੬॥ ॥ਅਫਜੂ॥ ॥ਅਥਜੈਕਾਰਸਬਦਕਥਨੰ॥
ਬੇਲੀਬਿੰਦ੍ਰਮਛੰਦ॥ ॥ਜੈਸਬਦਦੇਵਪੁਕਾਰਹੀ॥ਸਭਫੂਲਫੂਲਨਡਾਰਹੀ॥ਧਨਸਾਰਕੁੰਕਮਲਿਆਇਕੈ॥ਟੀਕਾਦੀਓਹ
ਰਖਾਇਕੈ॥੧॥੨੨੦॥ ॥ਚਉਪਈ॥ ॥ਉਸਤਤਸਭਹੂੰਕਰੀਅਪਾਰ॥ਬ੍ਰਹਮਕਵਚਕੋਜਾਪਉਚਾਰ॥ਸੰਤਸੰਬੂਹਪਰਫੁਲਤ
ਭਏ॥ਦੁਸਟਅਰਿਸਟਨਾਸਹੁਇਗਏ॥੨॥੨੨੧॥ਸਾਧਨਕੋਸੁਖਬਢੇਅਨੇਕਾ॥ਦਾਨਵਦੁਸਟਨਬਾਚਾਏਕਾ॥ਸੰਤਸਹਾ
ਇਸਦਾਜਗਮਾਈ॥ਜਹੰਤਹੰਸਾਧਨਹੋਹਿਸਹਾਈ॥੩॥੨੨੨॥ ॥ਦੇਵੀਜੂਕੀਉਸਤਤਿ॥ ॥ਭੁਜੰਗਛੰਦ॥ ਨਮੋਜੋਗਜ੍ਵਾ
ਲੰਧਰੀਯੰਜੁਆਲੰ॥ਨਮੋਸੁੰਭਹੰਤੀਨਮੋਕ੍ਰੂਰਕਾਲੰ॥ਨਮੋਸ੍ਰੋਣਬੀਰਜਾਰਦਨੀਧੂਮ੍ਰਹੰਤੀ॥ਨਮੋਕਾਲਕਾਰੂਪਜ੍ਵਾਲਾਜ
ਯੰਤੀ॥੪॥੨੨੩॥ਨਮੋਅੰਬਕਾਜੰਭਹਾਜੋਤਿਰੂਪਾ॥ਨਮੋਚੰਡਮੁੰਡਾਰਦਨੀਭੂਪਭੂਪਾ॥ਨਮੋਚਾਮਰੰਚੀਰਣੀਚਿਤ੍ਰਰੂਪੀ॥ਨ
ਮੋਪ੍ਰਮਪ੍ਰਗਿਆਬਿਰਾਜੈਅਨੂਪੀ॥੫॥੨੨੪॥ਨਮੋਪਰਮਰੂਪਾਨਮੋਕ੍ਰੂਰਕਰਮਾ॥ਨਮੋਰਾਜਸਾਸਾਤਕਾਪਰਮਬਰਮਾ॥ਨ
ਮੋਮਹਖਦਈਤਕੇਅੰਤਕਰਣੀ॥ਨਮੋਤੋਖਣੀਸੋਖਣੀਸਰਬਹਰਣੀ॥੬॥੨੨੫॥ਬਿੜਾਲਾਛਹੰਤੀਕਿਰੂਰਾਛਘਾਯਾ॥ਦੈ
ਤਾਰਿਦਪਾਰਦਨੀਅਨਮੋਜੋਗਮਾਯਾ॥ਨਮੋਭੂਮੀਰਵੀਭਾਰਗਵੀਅੰਭਵਾਨੀ॥ਨਮੋਜੋਗਜ੍ਵਾਲੰਧਰੀਸਰਬਮਾਨੀ॥੭॥
੨੨੬॥ਅਧੀਉਰਧਵੀਆਪਰੂਪਾਅਪਾਰੀ॥ਰਮਾਰਾਸਟਰੀਕਾਮਰੂਪਾਕੁਮਾਰੀ॥ਭਵੀਭਾਵਨੀਭੈਰਵੀਭੀਮਰੂਪਾ
ਨਮੋਹਿੰਗੁਲਾਪਿੰਗੁਲਾਅੰਅਨੂਪਾ॥੮॥੨੨੭॥ਨਮੋਜੁਧਨੀਕ੍ਰੁਧਨੀਕ੍ਰੂਰਕਰਮਾ॥ਮਹਾਂਬੁਧਨੀਸਿੰਧਨੀਸੁਧਕਰਮਾ॥
ਪਰੀਪਦਮਨੀਪਾਰਬਤੀਪਰਮਰੂਪਾ॥ਸਿਵੀਬਾਸਵੀਬ੍ਰਹਮਨੀਰਿਧਰੂਪਾ॥੯॥੨੨੮॥ਮ੍ਰਿੜਾਆਰਜਨੀਸੁਰਤਵੀਮੋ
ਹਿਕਰਣਾ॥ਪਰਾਪਉਸਟਣੀਪਾਰਬਤੀਦੁਸਟਹਰਤਾ॥ਨਮੋਹਿੰਗਲਾਪਿੰਗਲਾਤੋਤਲਾਯੀ॥ਨਮੋਕਰਤਕਿਆਨੀਸਿਵਾਸੀਤਲਾਯੀ
॥੧੦॥੨੨੯॥ਭਵੀਭਾਰਗਾਵੀਯੰਨਮੋਸਸਤ੍ਰਪਾਣੀ॥ਨਮੋਅਸਤ੍ਰਧਰਤਾਨਮੋਤੇਜਮਾਣੀ॥ਜਯਾਆਜਯਾਚਰਮਣੀਚਾਵੜਾ
ਯੀ॥ਕ੍ਰਿਪਾਕਾਲਕਾਯੰਨਜੀਨਿਤਨਿਆਯੀ॥੧੧॥੨੩੦॥ਨਮੋਚਾਪਾਣੀਚਰਮਣੀਖੜਗਪਾਣੀ॥ਗਦਾਪਾਣਣੀਚਕ੍ਰਣੀ
ਚਿਤ੍ਰਮਾਣੀ॥ਨਮੋਸੂਲਣੀਸੈਹਥੀਪ੍ਰਾਣਮਾਤਾ॥ਨਮੋਰਿਗਿਆਨਬਿਗਿਆਨਕੀਗਿਆਨਗਿਆਤਾ॥੧੨॥੨੩੧॥ਨਮੋਪੋ
ਖਣੀਸੋਖਣੀਅੰਮ੍ਰਿਤਾਲੀ॥ਨਮੋਦੁਸਟਦੋਖਾਰਦਨੀਰੂਪਕਾਲੀ॥ਨਮੋਜੋਗਜੁਆਲਾਨਮੋਕਾਰਗਤੀਕੇਆਨੀ॥ਨਮੋਅੰਬ
ਕਾਤੋਤਲਾਸੀਭਵਾਨੀ॥੧੩॥੨੩੨॥ਨਮੋਦੋਖਦਾਹੀਨਮੋਦੁਖਹਰਤਾ॥ਨਮੋਸਸਤ੍ਰਣੀਅਸਤ੍ਰਣੀਕਰਮਕਰਤਾ॥ਨਮੋਰਿ



